# ਰਪੋਟ

## ਸੋਧਕ ਕਮੇਟੀ

ਦਸਮ ਪਾਤਸਾਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ

## ਸੋਧਾਈ ਦੀ

ਜੋ

ਖਾਲਸਾ ਦੀਵਾਨ ਅੰਮ੍ਰਿਤਸਰ ਜੀ ਦੀ ਆਗਯਾ ਅਨੁਸਾਰ

ਭਾਈ ਮੰਨਾ ਸਿੰਘ ਜੀ ਹਕੀਮ ਸਿਕਤਰ

ਗੁਰਮਤ ਗ੍ਰੰਥ ਪ੍ਰਚਾਰਕ ਸਭਾ ਸ੍ਰੀ ਅੰਮ੍ਰਿਤਸਰ ਜੀ ਵਲੋਂ

## ਪ੍ਰਕਾਸ਼ਤ ਹੋਈ

੧ ਕਤਕ ਸੰਮਤ ੧੯੫੪

ਨਾਨਕਸਾਹੀ ੪੨੯

ਦੀ ਨੀਊ ਐਂਗਲੋ ਗੁਰਮੁਖੀ ਪ੍ਰੈਸ ਸ੍ਰੀ ਅੰਮ੍ਰਿਤਸਰ ਜੀ ਮੇਂ

ਬਾਬੂ ਵਜ਼ੀਰਚੰਦ ਪ੍ਰਿੰਟਰ ਕੇ ਇਹਤਮਾਮ ਸੇ ਛਪੀ

੧ ੴ ਸਤਿਨਾਮ ਕਰਤਾ ਪੁਰਖ ਨਿਰਭਉ ਨਿਰਵੈਰ ਅਕਾਲਮੂਰਤਿ ਅਜੂਨੀ ਸੈ ਭੰ ਗੁਰ ਪ੍ਰਸਾਦਿ ॥

# ਪਹਿਲਾ ਅਧਿਆਇ

[੧] ਸ੍ਰੀ ਸਤਿਗੁਰ ਗੁਰੂ ਨਾਨਕ ਸਾਹਿਬ

ਸ੍ਰੀ ਗੁਰੂ ਕਲਗੀ ਧਰ ਗੁਰੂ ਗੋਬਿੰਦ ਸਿੰਘ ਜੀ ਸਾਹਿਬ ਦੇ ਸਰਬੱਤ ਸਿੱਖ ਸੈਨਤ ਖਾਲਸਾ ਜੀ ਮੈ ਪਰਗਟ ਹੈ ਜੋ ਸ੍ਰੀ ਗੁਰੂ ਅਰਜਨ ਸਾਹਿਬ ਜੀ ਦੇ ਆਗੈ ਅਨੁਸਾਰ ਦਸਮ ਪਾਤਸ਼ਾਹ ਜੀ ਨੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਪਰੰਪਰਾ ਰੀਤੀ ਅਨੁਸਾਰ ਪੰਜ ਪੈਸੇ ਨਲਿਏਰ ਤਿਲਕ ਦੇਕੇ ਗੁਰਿਆਈ ਦੇ ਸਿੰਘਾਸਨ ਪੁਰ ਬਿਰਾਜਮਾਨ ਕੀਤਾ ॥

( ੨ ) ਅਰ ਅਕਾਲਪੁਰਖ ਦਾ ਜਾਪ ਅਰ ਅਕਾਲ ਉਸਤਤਿ ਬਾਣੀ ਖਾਲਸਾ ਜੀਦੇ ਜਾਪ ਕਰਨ ਨੂ ਰਚੇ ॥

( ੩ ) ਅਰ ਆਪਣੇ ਆਉਣੇ ਦਾ ਕਾਰਨ [ ਅਰਥਾਤ ਜਿਸਜਿਸ ਪ੍ਰਕਾਰ ਦੇ ਵਡਾ ਦਈਤ ਰਿਖੀ ਮੁਨੀ ਅਵਿਤਾਰ ਸੰਤ ਆਚਾਰਯਾਂ ਅਰ ਪੈਗੰਬਰਾਂ ਪੀਰਾਂ ਨੂੰ ਕਰਤਾਰ ਨੇਂ ਸੰਸਾਰ ਦੇ ਉਧਾਰ ਨਮਿਤ ਭੇਜਿਆ ਅਰ ਉਨਾਂ ਨੇ ਆਪੋ ਆਪਣੇ ਪੰਥਾਂ ਦਾ ਪ੍ਰਚਾਰ ਕਰਕੇ ਕਰਤਾਰ ਨੂੰ ਵਿਸਾਰ ਦਿੱਤਾ, ਤਾਂ ਅਕਾਲ ਪੁਰਖ ਦੀ ਆਗਯਾ ਪਾਕੇ ਸਤਿਗੁਰੂ ਆਏ, ਅਰ ਇਨਾਂ ਕੇਵਲ ਇਕ ਅਕਾਲ ਦੇ ਨਾਮ ਜਪਾਉਣ ਦਾ ਬੀੜਾ ਉਠਾਇਆ ] ਅਰ ਸੱਚੇ ਉਪਦੇਸ ਅਰ ਆਪਣਾ ਬੰਸ ਅਰ ਧਰਮ ਦੀ ਰਖਯਾ ਅਰ ਉਪਕਾਰ ਨਮਿਤ ਜੋ ਜੁੱਧ ਕੀਤੇ, ਅਰ ਦੁਸਟਾਂ ਦੇ ਖੀਆਂ ਤੇ ਕਿਸਤਰਾਂ ਸਰਬ ਸਕਤਿਮਾਨ ਆਪਣੇ ਦਾਸਾਂ ਦੀ ਰਖਯਾ ਕਰਦਾ ਹੈ ਅਰ ਗੁਰਦੋਖੀ ਅਰ ਗੁਰ ਬੇਮੁਖਾਂ ਦਾ ਕਿਸਤਰਾਂ ਨਾਸ ਹੁੰਦਾ ਹੈ ਇਹ ਸਭਕੁਛ ਬਚਿਤ੍ਰ ਨਾਟਕ ਵਿਚ ਦੱਸਿਆ ਹੈ ॥

( ੪ ) ਅਕਾਲ ਪੁਰਖ ਦੀ ਮਹਾਂ ਸਕਤਿ ਦੁਰਗਾ ਮਹਾਂ ਲੱਖਮੀ ਮਹਾਂ ਕਾਲੀ ਦੇ ਚਰਿਤ੍ਰ ( ਅਦਭੁਤ ਕਥਾ ਅਪਾਰ ਸਮਝ ਕਰ ਚਿਤ ਮੈ ) ਉਸਤਤਿਜੋਕਰ ਸਬਦ ਬੀਰਰਸ ਦੀ ਬ੍ਰਿਧੀ ਵਾਸਤੇ ਰੁਦ੍ਰ ਰਸ ਸਮੇਤ ਤਿਨਾ ਗ੍ਰੰਥਾਂ ਮੈ ਬਰਨਨ ਕੀਤੇ ॥

ਖਿਮਾ ਅਰ ਦਾਨ ਧਰਮ ਮੇਂ ਸਰਧਾ ਵਧੇ, ਸੋ ਭਾਰਥ ਦਾ ਭਾਵ ਗਯਾਨ ਪ੍ਰਬੋਧ
ਗ੍ਰੰਥ ਰਚਿਆ ॥

( ੬ ) ਸਿੱਖਾਂ ਨੂੰ ਅਵਤਾਰਾਂ ਦੀ ਲੀਲਾ ਅਰੁ ਪੌਰਾਣਕ ਕਥਾਏ ਸੁਣਨ ਦੀ ਇੱਛਾ ਤੇ
ਅੰਨਮਤੀਆਂ ਦੇ ਅਧੀਨ ਹੋਣਾ ਪੈਂਦਾ ਸੀ, ਅਰ ਇਹ ਕਥਾ ਸਿਖ ਇਸ ਲਈ ਸੁ
ਣਦੇ ਨੇ, ਜੋ ਆਦ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੇ ਭਾਵ ਸਮਝਣ ਨੂੰ ਇ
ਨਾ ਦਾ ਪੜਨਾ ਅਤਿ ਅਵਸਯ ਹੈ, ਯਥਾ ( ਜਨਮੇਜੇ ਗੁਰ ਸਬਦਨ ਜਾਨਿਆ)
( ਲੰਕਾ ਸਾ ਕੋਟ ਸਮੁੰਦ ਸੀ ਖਾਈ । ਤਿਹ ਰਾਵਨ ਘਰ ਖਬਰ ਨ ਪਾਈ ) (ਗੋ
ਤਮ ਤਪਾ ਅਹਿਲਿਆ ਇਸਤ੍ਰੀ ਤਿਸ ਦੇਖ ਇੰਦ੍ਰ ਲੋਭਾਇਆ ॥ ਸਹਸ ਸਰੀਰ
ਚਿਹਨ ਭਗ ਹੋਏ ਤਾ ਮਨ ਪਛੋਤਾਇਆ ) ਪੁਨਃ ਧੰਨ ਧੰਨਿਓ ਰਾਮ ਬੇਨ ਬਾ
ਜੈ ਮਧੁਰ ਮਧੁਰ ਧੁਨ ਅਨਹਤ ਗਾਜੈ ॥ ੧ ਰਹਾਉ ॥ ਧੰਨ ਧੰਨ ਮੇਘਾ ਰੋਮਾਵ
ਲੀ । ਧੰਨ ਧੰਨ ਕ੍ਰਿਸਨ ਓਢੈ ਕਾਂਬਲੀ ॥ ੧ ॥ ਧੰਨ ਧੰਨ ਤੂ ਮਾਤਾ ਦੇਵਕੀ ॥
ਜਿਹ ਗ੍ਰਿਹ ਰਮਈਆ ਕਵਲਾ ਪਤੀ ॥ ੨ ॥ ਧੰਨ ਧੰਨ ਬਨ ਖੰਡ ਬਿੰਦ੍ਰਾ ਬਨਾ
ਜਿਹ ਖੇਲੈ ਸ੍ਰੀ ਨਾਰਾਇਨਾ ॥ ੩ ॥ ਬੇਨ ਬਜਾਵੈ ਗੋਧਨ ਚਰੈ । ਨਾਮੇ ਕਾ ਸੁਆ
ਮੀ ਆਨੰਦ ਕਰੈ ॥ ੪ ॥ ੧ ॥ ) ਪੁਨਃ ਜੁਗ ਮਹਿ ਜੋਰ ਛਲੀ ਚੰਦ੍ਰਾਵਲ ਕ
ਨ ਕ੍ਰਿਸਨ ਜਾਦਮ ਭਇਆ ॥ ਪਾਰਜਾਤ ਗੋਪੀ ਲੈ ਆਇਆ ਬਿੰਦਰਾ ਬਨ ਮ
ਹਿ ਰੰਗ ਕੀਆ ) ਪੁਨਃ ( ਹਰਨਾਖਸ ਦੁਸਟ ਹਰਿ ਮਾਰਿਆ ਪ੍ਰਹਿਲਾਦ ਤਰਾ
ਇਆ ) ਪੁਨਃ ( ਕੁਵਲੀਆ ਪੀੜ ਆਪ ਮਰਾਇਦਾਂ ਪਿਆਰਾ ਚੰਡੂਰ ਕੰਸ ਕੇ
ਸ ਮਤਾਹਾ ) ਪੁਨਾ ( ਜਾਕਉ ਸਿਮਰਿ ਅਜਾ ਮਲ ਉਧਰਿਓ ਗਨ ਕਾਹੂ ਗ
ਤ ਪਾਈ ) ਪੁਨਾ ( ਪਾਂਚ ਬਰਖ ਕੋ ਅਨਾਥ ਧ੍ਰੂ ਬਾਰਿਕ ਹਰਿ ਸਿਮਰਤ ਅਮਰ
ਅਟਾਰੇ ) ਪੁਨਾ ( ਨਉ ਨਿਧ ਠਾਕਰ ਦਈ ਸੁਦਾਮੇ ) ਪੁਨਾ ( ਗਾਵਹਿ ਕਪਲਾ
ਦਿ ਆਦਿ ਜੋਗੇਸਰ ) ਪੁਨਾ ( ਦਸ ਅਵਤਾਰੀ ਰਾਮ ਰਾਜਾ ਆਇਆ ) ਇ
ਤਯਾਦਿ ਕਿੱਥੋਂ ਤਕ ਲਿਖੀਏ । ਕਿਉਂ ਕਿ ਸ੍ਰੀ ਗੁਰੂ ਗ੍ਰੰਥ ਸਹਿਬ ਜੀ ਦੇ ਗਯਾਨੀ
ਵਕਤਾ ਨੂੰ ੪ ਵੇਦ ੬ ਸਾਸਤ੍ਰ ੨੭ ਸਿੰਮਰਤੀਆਂ ੧੮ ਪੁਰਾਣ ਵਯਾਕਰਣ ਕੋਸ਼
ਕਾਵਯ ਨਾਹ ਮਹਾ-ਭਾਰਥ ਆਦਿ ਇਤਿਹਾਸ ਅਰ ਤੌਰੇਤ ਜਬੂਰ ਸ਼ਰਈਅਤ
ਇੰਜੀਲ ਕੁਰਾਨ ਹਦੀਸ ਅਰ ਜੈਨਧਰਮ ਆਦਿ ਸਭ ਵਿੱਦਿਆ ਕੰਠਾਗਰ ਹੋ
ਣੀਆਂ ਲੋੜੀਦੀਆਂ ਹਨ, ਅਰ ਇਨਾਂ ਦੇ ਵਾਸਤੇ ਅਨਮਤੀਆਂ ਦੇ ਫੰਧੇ ਵਿਚ

ਸਿਖ ਜਾ ਫਸਦ ਸੇ॥ ਅਰ ਜਿਸਭਾਵ ਦੇ ਸਮਝਾਉਣ ਵਾਸਤੇ ਗੁਰੂਸਾਹਿਬ ਇਹ ਦ੍ਰਿਸਟਾਂਤ ਪ੍ਰਮਾਨ੍ਹਦਿਖਾਏ, ਓਹ ਦੂਹ ਪ੍ਰਾਪਤ ਹੀ ਰਹਿ ਜਾਂਦਾ ਸੀ॥ਇਸਕਾਰਨ ਚੌਬੀਸ ਅਵਤਾਰ ਵਿਸ਼ਨੂ ਭਗਵਾਨ ਦੇ ਉਚਰੇ॥

(੭) ਬ੍ਰਹਮਾ ਜੀ ਦੇ ਸੱਤ ਅਵਤਾਰ ਲਿਖੇ॥

(੮) ਰੁਦ੍ਰ ਮਹਾਦੇਵ ਦੇ ਦੋ ਅਵਤਾਰ ਜਿਸਵਿਚ ਪਾਰਸਨਾਥ ਅਰ ਦੱਤ ਮਹਾਤਮ ਦੱਤਾਤ੍ਰੇਯ ਜੀਦੇ ਚੌਬੀਸ ਗੁਰੂ ਬਰਨਨ ਕੀਤੇ॥

(੯) ਆਪਣਾ ਆਸ੍ਰਯ ਅਰ ਉਪਦੇਸ਼ ਸਬਦ ਅਰ ੩੩ ਸਵੈਯੇਲਿਖਕੇ ਪ੍ਰਗਟ ਕੀਤੇ॥

(੧੦) ਸਸਤ੍ਰ ਨਾਮ ਮਾਲਾ ਮੇ ਸਸਤ੍ਰਾਂ ਦੇ ਨਾਮ ਅਰ ਚਿਤ੍ਰ ਅਲੰਕਾਰ ਕਾਵਯ ਦੀ ਰਚਨਾ ਅਜਿਹੀ ਦ੍ਰਿਸਟ ਕੂਟਾਂ ਦੀ ਰੀਤੀ ਅਨੁਸਾਰ ਲਿਖੀ ਹੈ,ਜਿਸਦੇ ਪਾਠ ਅਰ ਅਰਥ ਸਮਝਨੇ ਮੈਂ ਬੁੱਧੀ ਦੀ ਤੀਖਯਣਤਾ ਅਰ ਚਤੁਰਾਈ ਵਧੇ॥

(੧੧) ਚਰਿਤ੍ਰ ਪਖ੍ਯਾਨ ਵਿਖੇ ਦੇਵੀ ਦੇ ਚਰਿਤ੍ਰ ਤੇ ਵੱਖਰੇ ੪੦੪ ਚਰਿਤ੍ਰਹਾ ਲਿਖੇ ਹਨ॥ ਜੋ ਰਾਜ ਨੀਤੀ ਅਰ ਬਿਵਹਾਰਕ ਬਿੱਦਿਆ ਦਾ ਭੰਡਾਰਹਨ, ਜਿਸ ਕਰਕੇ ਅਸੀ ਸੰਸਾਰ ਵਿਚ ਆਪਣੀ ਅਵਸਥਾ ਸੁਖ ਪੂਰਬਕ ਬਿਤੀਤ ਕਰਿ ਸਕਦੇ ਹਾਂ, ਅਰ ਇਨਾਂ ਹੀ ਚਰਿਤ੍ਰਾਂ ਵਿਚ ਅਜੇਹੀਆਂ ਸਿਖ੍ਯਾ ਹਨ, ਕਿ ਜਿਨਾ ਨਾਲ ਅਸੀ ਸਤਿਧਰਮ ਵਿਚ ਦ੍ਰਿੜ ਰਹਿਣਾ ਅਰ ਇਕ ਅਕਾਲ ਪੁਰਖ ਦੀ ਉਪਾਸਨਾ, ਅਰ ਕਾਮ ਕ੍ਰੋਧਾਦਕਾਂ ਤੋਂਅਰ ਜੂਆ ਆਦ ਵਯਸ਼ਨਾ ਤੇ ਬਚਣਾ ਅਰ ਗ੍ਰਹਸਥਧਰਮ ਵਿਚ ਨਿਪੁਣਤਾ, ਅਰ ਆਪਣੇ ਤਨ ਧਨ ਧਰਮ ਦੀ ਰਖ੍ਯਾ ਆਦਿ ਸਿੱਖਸਕਦੇ ਹਾਂ॥

(੧੨) ਜਫਰਨਾਮਾ ਅਰਥਾਤ ੧੨ ਹਿਕਾਇਤਾਂ ਵਾਲਾ ਖਤ, ਜੋ ਔਰੰਗ ਜੇਬ ਪਾਦਸਾਹ ਦਿਹਲੀ ਨੂ ਭੇਜਿਆ ਸ਼ੀ ਸੋ ਅੰਤ ਵਿਚ ਲਿਖਿਆ ਹੈ ਇਸਥੋਂ ਗੁਰੂ ਸਾਹਿਬ ਨੈ ਔਰੰਗਜੇਬ ਪਾਤਸਾਹ ਨੂ ਉਸੇਦੀ ਫਾਰਸੀ ਭਾਸ਼ਾ ਵਿਚ ਧਰਮੋਪਦੇਸ਼ ਅਰ ਕਈ ਪਾਤਸਾਹ ਜੋ ਉਸੇ ਦੇ ਮਤ ਵਿਚਮਾਨਨੀਜ ਹੋ ਚੁਕੇ ਸੇ ਤਿਨਾਂ ਦੇ ਦ੍ਰਿਸਟਾਂਤ ਦੇਕੇ ਅਹੰਕਾਰ ਦਾ ਤ੍ਯਾਗ ਅਰਵੈਰਾਗ ਭਗਤੀ ਆਦ ਗੁਣਾ ਦਾ ਗ੍ਰਹਨ ਸਮਝਾਯਾ, ਅਰ ਬੀਰਤਾ ਅਰ ਬੁੱਧੀ ਆਦਿ ਗੁਣ ਪ੍ਰਤੀਤ ਹੁੰਦੇ ਹਨ॥

(੧੩) ਅਸਫੋਟਕ ਸਵੈਯੇ ਅਰ ਤਿੰਨ ਸਵੈਯੇ ਦੋਹਰੇ ਸਣੇ ਲਿਖਕੇ ਅਰਜ

ਨ ਹਨੂਮਾਨ ਆਦਕਾ ਦੀ ਸਜਤੂ ਦਿਦਿਆ ਅਰ ਕ੍ਰਿਤਗਯਤਾ ਯਥਾਰਾਧਾਜੀ ਦੇ ਪ੍ਰੇਮ ਪਰ ਸ੍ਰੀ ਕ੍ਰਿਸਨ ਜੀਕੀ ਪਰੀਤੀ ਅਰ ਭਾਵ ਗਹਾਹਕਤਾ ਅਰ ਭਗਤਾਂ ਦਾ ਪਰੇਮ ਪ੍ਰਗਟ ਕੀਤਾ ਹੈ, ਅਰ ਰੂਪ ਗੁਨ ਜੋਬਨ ਬਲ ਵਿੱਦਿਆ ਜਾਤਿ ਪਾਤ ਆਦਿ ਹੀਨ ਸਿੱਖਾਂ ਨੂੰ ਆਪਣੀ ਅਤਿ ਕ੍ਰਿਪਾ ਦ੍ਰਿਸਟੀ ਨੇ ਉਹ ਵਡਿਆਈ ਬਖ ਸੀ, ਜਿਸਦਾ ਬਰਨਨ ਅਸੀ ਸ੍ਰੀਗੁਰੂ ਕ੍ਰਿਪਾ ਕਟਾਖਸ਼ ਗ੍ਰੰਥ ਵਿਚ ਕਰ ਚੁਕੇ ਹਾਂ

(੧੪) ਇਨਾਂ ਬਾਣੀਆ ਦੇ ਸਮੁਦਾਯ ਦਾ ਨਾਮ ਦਸਮ ਗੁਰੂ ਕ੍ਰਿਤ ਗ੍ਰੰਥ ਯਾ ਦਸਮ ਪਾਤਸਾਹੀ ਗਰੰਥ ਸਾਹਿ[illegible]ਜੀ ਪ੍ਰਸਿੱਧ ਹੈ। ਇਹ ਸਭ ਬਾਣੀ ਸ੍ਰੀਮੁਖ ਵਾ ਕ ਹੈ, ਜਿਸਤੇ ਸਤਿਗੁਰੂ ਦੀ ਸਮਗ੍ਰ ਸਾਸਤ੍ਰ ਕੋਸ਼ ਕਾਵਯ ਕਵਿਤਾ ਸਾਹਿਤ ਸੰਗੀ ਤ ਆਦਿ ਵਿਦਯਾ ਪੰਡਤਾਈ ਇਤਿਆਦਿਯਤ ਜਿਸਦਾ ਨਾਮ ਸਰਬੱਗਯਤਾ ਬਕਤ ਕਹਿੰਦੇ ਹਨ, ਪ੍ਰਗਟ ਦਿਖਾਈ ਦਿੰਦੀ ਹੈ॥

## ਦੂਜਾ ਅਧਯਾਇ [illegible] ਗ੍ਰੰਥ ਦੀ ਰਚਨਾ

(੧) ਸ੍ਰੀ ਜਾਪੁਜੀ ਅਰ ਅਕਾਲ ਉਸਤਤਿ ਦਾ ਉਚਾਰ ਅਕਾਲਪੁਰਖ ਦੀ ਪ੍ਰਸੰਨਤਾ ਅਰ ਸਿੱਖਾਂ ਦੇ ਉਧਾਰ ਭਗਤਿ ਗਯਾਨ ਦੇ ਪ੍ਰਚਾਰ ਹਿਤ ਅਨੰਦ ਪੁ ਰ ਜੀ ਮੇ ਕੀਤਾ॥

(੨) ਬਚਿਤ੍ਰ ਨਾਟਕ ਚੰਡੀ ਚਰਿਤ੍ਰ ਵੱਡਾ ਛੋਟਾ ਵਾਰ ਗਯਾਨ ਪ੍ਰਬੋਧ ਆ ਦ ਸਭ ਬਾਣੀਆ ਦਾ ਉਚਾਰ ਅਨੰਦਪੁਰ ਮੇ ਹੋਯਾ

(੩) ਰਾਮਾਵਤਾਰ ਸੰਮਤ ੧੭੫੫ ਹਾੜਵਦੀ ਏਕਮ ਨੂੰ ਸਤਦ੍ਰਵ (ਸਤ ਲੁਜ) ਨਦੀ ਦੇ ਕੰਢੇ ਪੁਰ ਕੀਤਾ ਪਰ ਕ੍ਰਿਸਨਾਵਤਾਰ ਇਸ ਤੋਂ ੧੦ ਬਰਸਪ ਹਿਲੇ ਅਰਥਾਤ ਸੰਮਤ ੧੭੪੫ ਮੇਂ ਜਮਨਾ ਜੀਦੇ ਕੰਢੇ ਅਨੰਦ[illegible] ਸਤਦ੍ਰਵ ਦੇ ਕੰਢੇ ਇਤਯਾਦਿ ਸਥਾਨਾਂ ਮੇ ਹੋਯਾ॥

(੪) ਬਿਰਹ ਨਾਟਕ, ਰਾਧਕਾ ਜੀ ਦੀ ਮਾਨ ਲੀਲਾ ਅਰ ਜਰਾਸਿੰਧ ਦੇਜੋ ਧੋ ਖੜਗ ਸਿੰਘ ਸਕਤਸਿੰਘਆਦਕਾਂ ਦੇ ਜੁਧੱ ਪ੍ਰਬੰਧ ਕੇਵਲ [illegible]ਗੀ ਧਰ ਜੀ ਦੀ ਰਚਨਾ ਹੈ ਹੋਰ ਮਹ[illegible]ਮ ਸੰਬੰਧ ਦਾ ਉਲਥਾ ਹੈ ਇਸ ਵਿ[illegible]ਕਈ ਇਕ ਸਥਾਨਾ ਮੇ ਗੁਰੂ ਜੀ ਨੇ ਆਪਣੀ ਸੰਮਤੀ ਮਿਲਾਈ[illegible]॥

(੫) ਚਰਿਤ੍ਰ ਪਖਯਾਨ ਮੇ ਮਹਾਕਾਲ ਨੇ ਸ੍ਵਾਸ ਬੀਰਜ[illegible] ਦੈਤ ਸਨੂੰ ਮਾਰ ਦਾ ਅਰ ਇਸ ਕਵਿਤਾ ਦੇ ਅੰਤ ਮੈ ਕਵਿਯੋ ਵਾਚ ਬੇਨਤੀ ਚੌਪਈ, ਜੋ ਸਰਬ ਕਾਮਨਾ ਪ੍ਰਦਾਇਕ, ਅਰ ਸੰਕਟ ਮੇ ਸਹਾਇਕ, ਪਾਠਕ ਗਣਾ ਨੂੰ ਸੁਖਦਾਇਕ

ਦੁਸਟ ਗਣ ਘਾਇਕ ਅਰ ਬੇਨਤੀ ਦੇ ਲਾਇਕ ਬਾਣੀ ਹੈ, ਸਤਦ੍ਰਵ ਦੇ ਫੰਢੇਜਿੱ ਥੇ ਹੁਣ ਬਾਭੌਰ ਨਾਮੇ ਗੁਰਦਵਾਰਾ ਹੈ ਜਿਸਦਾ ਨਾਮ ਬਰਹਮਾ ਜੀਦੇਤਪਕਰਨੇ ਦੇ ਸਥਾਨਤੇਬ੍ਰਹਮਾਵਤੀ ਅਰ ਪੰਜਾਂ ਪਾਂਡਵਾਂ ਦੇ ਪ੍ਰਗਟ ਹੋਣੇਦੇਸਥਾਨ ਤੇ ਪੰਜ ਗਾਟੜਾ ਪ੍ਰਸਿੱਧ ਹੈ ਗੁਰੂ ਸਾਹਿਬਨੈ ਉਚਰੀ॥

(੬) ਜਫਰਨਾਮਾ (ਜੰਗਨਾਮਾ) ਬਾਰਾਂ ਹਿਕਾਯਤਾਂ ਦਾ ਦੀਨੇ ਕੇ ਨਾਮੇ ਗ੍ਰਾਮ ਮੈ ਉਚਾਰ ਹੋਯਾ: ਜਫਰ ਨਾਮੇ ਤੇ ਸਿਵਾ ਹੋਰ ਬਹੁਤ ਬਾਣੀ ਗੁਰੂ ਸਾਹਿਬ ਨੇ ਬਾਈ ਬਰਸ ਦੀ ਉਮਰ ਦੇ ਅੰਦਰ ਯਥਾ (ਸਤ੍ਰਹ ਸੈ ਪੰਤਾਲੀ ਮੈ) ਅਾਰ ਕੁਛ ਬੱਚੀ ਬਰਸਾਂਦੇ ਅੰਦਰੋਂ ਹੀ ਰਚੀ (ਸੰਮਤ ਸੱਤਰਹ ਸਹਸ ਪਚਾਵਨ) ਇਸੇ ਅਵ ਸਥਾ ਦੇ ਅੰਦਰ ਭੰਗਾਣੀ ਆਦ ਥਾਵਾਂ ਦੇ ਬੜੇ ਭਾਰੇ ਭਾਰੇ ਸੰਗਰਾਮ ਕੀਤੇ ਅਾਰ ਤੇਤੀ ਚੌਤੀਵੇਂ ਬਰਸ ਵਿਚ ਦੁਰਗਾ ਅਰਥਾਤ ਮਹਾਂ ਮਾਯਾ ਮਹਾਂ ਸ਼ਕਤੀ ਪ੍ਰਗਟ ਕੀਤੀ, ਅਰ ਖਾਲਸਾ ਪੰਥ ਸਾਜਿਆ॥

(੭) ਪੁਨਃ ਬਾਈ ਧਾਰ ਪਹਾੜੀ ਰਾਜਿਆਂ,ਅਰਆਲਮਗੀਰ ਔਰੰਗਜੇਬ ਪਾਤਸਾਹ ਨਾਲ ਅਨੰਦਪੁਰ ਵਿਖੇ ਭਾਰੀ ਜੁੱਧ ਹੋਯਾ ਤਿੰਨ ਵਰਹੇ ਅਨੰਦ ਪੁਰ ਨੂੰ ਘੇਰਾ ਪਿਆ ਰਿਹਾ

(੮)ਉਪਰੰਦ ਚਮਕੌਰ ਦਾ ਜੁੱਧ ਕਰਕੇ ਮਾਛੀਵਾੜੇ ਥੋ ਹੋਕੇ ਮਾਲਵੇ ਦੇਸ ਦੀ ਧਰਤੀ ਅਾਰ ਇਸਦੇਨਿਵਾਸੀਆਂ ਨੂੰ ਵਰਦਿੰਦੇ ਹੋਏਮਾਲਵੇਂ ਦ੍ਰਬਹਾਦਰਅਾਰਬੈਰ। ੜ ਬੰਸ ਸਿਰਮੌਰ ਆਦਿ ਪਦਵੀਆਂ ਬਖਸਦੇ ਹੋਏ ਸਤਿਗੁਰੂ ਦੱਖਣ ਦੇਸ ਨਦੇ ੜ [ਨਿੰਦਰ] ਸਹਿਰ ਜਿਸਦਾ ਨਾਮ ਸਾਸਤਰਾਂ ਮੈ ਲਿਖਦੇ ਹਨ ਖੰਦਹ ਬੈਰਾ ਗੀ ਨੂੰ ਸਿੱਖੀਦਾਨ ਬਖਸ ਕੇ ਇੱਥੇ ਲਗ ਭਗ ਚਾਰ ਬਰਸ ਰਹਿਕੇ ਫੇਰ ਸੱਚਖੰ ਡ ਮੈ ਬਿਰਾਜੇ ਇਸ ਥਾਂ ਦਾ ਨਾਮ ਹੁਣ ਹਜੂਰ ਸਾਹਿਬ ਵ ਅਬਚਲ ਨਗਰ ਗੁ ਰਦੁਵਾਰਾ ਹੈ॥

(੯) ਦੇਵੀ ਜੀ ਦਾ ਛੱਕਾ [ਨਮੋ ਉਗ੍ਰਦੰਡੀ ਅਨੰਤੀ ਸਿਵੈਯਾ] ਜਿਸਦੇ ਵਿਚ ਪ੍ਰਾਚੀਨ ਸਮੇ ਤੇ ਸਿੰਘ ਖਾਲਸਾ ਜੀ ਦਾ ਸੰਦੇਹ ਹੈ ਕਿ ਏਹ ਸ੍ਰੀ ਮੁਖਵਾਕ ਨਹੀ, ਕਿੰਉ ਕਿ ਭਾਵੇ ਇਹ ਪਰਚਲਤ ਹੋ ਗਿਆ ਹੈ, ਤਥਾਪਿ ਜੈਸੀ ਦੀਨਤਾ ਇਸ ਵਿਖੇ ਕੀਤੀ ਹੈ, ਹੋਰ ਕਿਸੇ ਬਾਨੀ ਵਿਚ ਨਹੀ ਹੈ॥ ਯਥਾ ਮਹਾਂ ਮੂੜ ਹਉ ਦਾਸ ਦਾਸਨ ਤਿਹਾਰੇ ਸੁਨਹੁ ਤੁਮ ਭਵਾਨੀ ਹਮਨਕੀਪੁਕਾਰੇ॥ ਕਰਹੁ ਦਾਸਪਰ ਮਿਹਰ ਅਪਰੰ ਅਪਾਰੇ)ਆਦਿ

[੧੦] ਸੁਖਮਨਾ ਆਰ ਮਾਲਕੋਸ ਦੀ ਵਾਰ ਇਹ ਕੇਵਲ ਇਕ ਬਾਬਾ ਅਟਲ ਸਾਹਿਬ ਜੀ ਦੇ ਗਰੰਥ ਸਾਹਿਬ ਜੀ ਮੇ ਹੀ ਲਿਖਿਆ ਹੈ ਹੋਰ ਇਨਾਂ ਬੱਤੀਆਂ ਗ੍ਰੰਥ ਸਾਹਿਬਾਂ ਵਿਚ ਅਰ ਸਹਿਰ ਅੰਮ੍ਰਿਤਸਰ ਜੀ ਦੇ ਕਿਸੇ ਗ੍ਰੰਥ ਸਾਹਿਬ ਮੈ ਨਹੀਂ ਲਿਖਿਆ ਹੋਯਾ॥

[੧੧] ਅਰ ਜੋ ਆਨਜਾਣ ਲੋਕ ਕਹਿੰਦੇ ਹਨ ਕਿ ਗੁਰੂ ਸਾਹਿਬ ਦੇ ਪਾਸ ਪਰ ਕਵੀ ਰਹਿੰਦੇ ਸੇ, ਉਨਾਂ ਦੀਆਂ ਰਚੀਆਂ ਹੋਇਯਾਂ ਬਾਣੀਆਂ ਹਨ ਅਰ ਇਸ ਦੀ ਬੀੜ ਬੀ ਸਾਹਿਬਾਂ ਦੇ ਸੱਚਖੰਡ ਜਾਣਦੇ ਪਿੱਛੋ ਖਾਲਸਾ ਜੀਨੈ ਰਚੀ ਹੈ ਇਸੇ ਵਾਸਤੇ ਕਈ ਭੇਦ ਹਨ, ਇਸਦਾ ਉਤਰ ਇਸ ਲੇਖਕ ਨੈ ਆਪਣੇ ਪਿਤਾ ਪਿਤਾਮਾਆ ਦਿ ਯਤ੍ਰਿਆਂ ਤੋਂ ਕਿ ਜੋ ਪੰਜ ਪੀੜੀਆਂ ਤੇ ਪਰਸਿੱਧ ਗਯਾਨੀ ਹੁੰਦੇ ਚਲੇ ਆਏ ਹਨ ਇਹ ਸੁਣਿਆ ਹੈ ਕਿ ਜੇਹੜੀ ਬਾਣੀ ਕਵੀਆਂ ਨੈ ਰਚੀ ਉਨਾਂ ਵਖੋ ਵਖਰੇ ਨਾਮ ਲਿਖੇ ਹਨ ਦਣਾਕੇ ਕੇ ਅੰਤਿ ਮੈ ਸੈਨਾਪਤੀ ਕਵੀ ਕਾ ਨਾਮ ਹੈ ਐਸੇ ਹੀ ਹਿਤ ਉਪਦੇਸ ਭਾਸਾ ਅਰ ਅਠਾਰਾਂ ਪਰਬ ਮਹਾਂਭਾਰਥ ਅਰ ਗੋਬਿੰਦ ਗੀਤਾ ਆਦਿ ਗ੍ਰੰਥਾਂ ਮੈ ਕਵੀਆਂ ਨੇ ਆਪੋ ਆਪਣੇ ਨਾਮ ਲਿਖੇ ਹਨ, ਅਰ ਸੂਰਜ ਪ੍ਰਕਾਸਾਦ ਗ੍ਰੰਥ ਮੈਂ ਪ੍ਰਸਿੱਧ ਹੈ ਕਿ ਤੋਲ ਵਿਚ ਨੌ ਮਣ ਗ੍ਰੰਥ ਸੇ, ਜੋ ਆਨੰਦਪੁਰੋਂ ਨਿਕਲਦੀ ਵੇਰ ਸਾਹਿਬਾਂ ਨੇ ਸਤਦ੍ਰਵ ਨਦੀ ਦੀ ਭੇਟ ਕੀਤੇ ਅਰ ਕਈ ਗ੍ਰੰਥ ਪਹਾੜੀ ਰਾਜਿਆਂ ਨੇ ਲਏ, ਜਿਹਾ ਕਿ ਇਕ ਗ੍ਰੰਥ ਹੁਣ ਤਕ ਸਿਰਮੌਰ ਦੇ ਰਾਜਾ ਪਾਸ ਮੰਡੀ ਦੇ ਰਾਜਾ ਪਾਸ ਬੀ ਸੁਣਿਆ ਜਾਂਦਾ ਹੈ ਏਹ ਸਭ ਕਵੀਆਂ ਦੀ ਕਵਿਤਾ ਦੇ ਸਨ, ॥

(੧੨) ਪਰੰਤੂ ਇਹ ਗ੍ਰੰਥ ਖਾਸ ਸ੍ਰੀ ਮੁਖਵਾਕ ਹੈ (ੳ) ਜਿਸਦੇ ਆਦਿ ਯਾ ਅੰਤ ਮੈ ਨਾ ਇਹ ਲਿਖਯਾ ਹੈ ਕਿ ਏਹ ਗੁਰੂ ਗੋਬਿੰਦ ਸਿੰਘ ਜੀ ਦੀ ਸਭਾ ਮੇਂ ਬਣਾਯਾ ਹੈ ਅਰ ਨਾ ਇਹ ਕਿ ਫਲਾਣੇ ਕਵੀ ਨੈ ਬਣਾਯਾ ਹੈ ॥

(ਅ) ਨਿਰਾ ਕ੍ਰਿਸਨਾਵਤਾਰ ਦੇ ਵਿਚ ਸ੍ਯਾਮ ਕਵੀ ਅਰ ਕਿਸੇ ਕਿਸੇ ਕਵਿੱਤ ਵਿਚ ਰਾਮ ਕਵੀ ਯਥਾ ੧੧੧੬ ੧੧੧੯ ੧੧੪੭ ੧੧੫੯ ੧੧੭੭ ੧੧੯੦ ਅਰ ੧੨੨੭ ੧੨੩੬ ੧੨੯੮ ੧੩੦੦ ੧੪੧੨ ੧੪੧੬ ੧੪੩੦ ੧੪੪੮ ਅਰ ੧੪੫੫ ੧੪੯੧ ੧੫੩੦ ੧੫੬੦ ੧੫੬੨ ੧੫੯੩ ੧੭੦੭ ੧੭੫੧ ੧੭੭੬ ੧੯੫੩ ੧੯੭੨ ਆਦ ੨੫ ਕਵਿਤਾਂ ਮੈ ਕ੍ਰਿਸਨਾਵਤਾਰ ਵਿਖੇ ਅਰ ਚਰਿਤ੍ਰ ਪਖਯਾਨ ਦੇ ਕਿਸੇ ਕਿਸੇ ਚਰਿਤ੍ਰ ਵਿਚ ਰਾਮ ਕਵੀ ਲਗ ਭਗ ਦਸਾਂ ਪੰਦ੍ਰਾਂ ਛੰਦਾਂ ਮੈਂ ਹੋਵੇਗਾ, ਸੋ ਕਲਗੀਧਰ ਗੁਰੂ ਜੀ ਦਾ ਜਨਮ ਸਤਭਿਖਾ ਨਿਛਤ੍ਰ ਦੇ

ਦੂਜੇ ਚਰਨ ਵਿਚ ਹੋਯਾ, ਇਸ ਕਰਕੇ ਗੁਰੂਜੀ ਦਾ ਜਨਮ ਨਾਮ ਸ਼ਾਮ ਸੀ, ਅਰ ਹਨੂਮਾਨ ਨਾਟਕ ਅਜਿਹਾ ਪ੍ਰਿਯ ਸੀ ਜੋ ਗੁਰੂ ਜੀ ਗਾਤ੍ਰੇ ਵਿਚ ਰਖਦੇ ਸੇ, ਅਰ ( ਜੋ ਕੁਛ ਲੇਖ ਲਿਖ੍ਯੋ ਬਿਧਨਾ , ਅਰ ਦੇਵਕੀਤਨੈ-ਯਾ ਕਹੋ ) ਐਸੇ ਕਵਿਤ ਗੁਰੂ ਸਾਹਿਬ ਨੇ ਨਾਟਕ ਦੀ ਚਾਲ ਪਰ ਹੀ ਰਚੇ ਹੋਏ ਹਨ, ਜੋ ਇਸੇ ਚਾਲ ਤੇ ਹੀ ਥੋੜੇ ਸੇ ਛੰਦਾ ਮੇਂ ਰਾਮ ਕਵੀ ਲਿਖਿਆ ਹੈ, ਅਰ ਪ੍ਰਾਚੀਨ ਸਵਾਰੇਸਾਹਿਬਾ ਮੇ ਸ੍ਯਾਮ ਹੀ ਹੈ, ਰਾਮ ਹੈ ਹੀ ਨਹੀਂ ॥

(੧੪) (ੲ) ਗੁਰੂ ਸਾਹਿਬ ਦੇ ਪਰ ਕਵੀ ਹੰਸਰਾਮ, ਸੈਨਾਪਤ ਕਾਸੀਰਾਮ ਆਦਿਕਾਂ ਦੇ ਨਾਮ ਗੁਰਬਿਲਾਸ ਆਦਿ ਗ੍ਰੰਥਾਂ ਮੇ ਲਿਖੇ ਹਨ ਇਨਾਂ ਵਿਚ ਰਾਮ ਸਾਮ ਨਾਮ ਦੇ ਕਵੀ ਕੋਈ ਨਹੀ ਹਨ ॥

(੧੫) (ਸ) ਜਾਪ ਸ੍ਰੀਮੁਖਵਾਕ ਕਲਗੀਧਰ ਜੀ ਨੇ ਆਪਨੇ ਹਸਤ ਕਮਲ ਤੇ ਲਿਖਕੇ ਅੱਗੇ ਲਿਖਣੇ ਦੀ ਆਗਯਾ ਦਿੱਤੀ ਤਾਂ ਇਥੇ ਲਿਖਿਆ ਹੈ ਕਿ (ਆਗੇ ਲਿਖਾਰੀ ਕੇ ਦਸਤਖਤ) ਸੋ ਜੇ ਅੱਗੇ ਕਵੀਆਂ ਦੀ ਕਵਿਤਾ ਹੁੰਦੀ ਤਾਂ ਲਿਖ ਦਿੰਦੇ ਜੋ ਅੱਗੇ ਕਵੀ ਕ੍ਰਿਤਬਾਣੀ ਹੈ ॥

(੧੬) (ਹ) ਜਾਪ ਦੇ ਅਰੰਭ ਮੇ ਸ੍ਰੀ ਮੁਖਵਾਕ, ਅਕਾਲ ਉਸਤਤਿ ਦੇ ਆਦਿ ਦੀ ਚੌਪਈ ( ਪ੍ਰਣ ਵੋ ਆਦਿ ਏਕੰਕਾਰਾ ) ਅਰ ਸਾਰੀ ਬਾਣੀ ਦੇ ਪਾਠ ਤੇ ਸ੍ਰੀਮੁਖਵਾਕ ਸਿੱਧ ਹੁੰਦੇ ਹਨ। ਬਚਿਤ੍ਰ ਨਾਟਕ ਮੇ ( ਠਾਂਢ ਭਯੋ ਮੈ ਜੋਰਕਰ) (ਇਹੇ ਕਾਜ ਧਰਾ ਹਮ ਜਨਮੰ) (ਹਮ ਇਹ ਕਾਜ ਜਗਤ ਮੋ ਆਏ)ਨਜਟਾਸੀਸ ਧਾਰ ਹੌ ਨਮੁੰਦ੍ਰ ਕਾ ਸਵਾਰਹੋ (ਤਵਨ ਕੀਟ ਤੋਲੌ ਤੁਫੰਗ ਸੰਭਾਰਿਯੋ) ਕਾਲਿੰਦ੍ਰੀ ਤਟ ਕੀਏ ਬਿਲਾਸਾ ਮੁਰਪਿਤਪੁਰਬਕੀਅਸ ਪਜਾਨਾਇਤਨਾਦਿ ਸਾਰੀ ਬਾਣੀ ਤੇ ਸ੍ਰੀਮੁਖਵਾਕ ਸਿਧ ਹੁੰਦੇ ਹਨ ॥

(੧੭) (ਕ) ਚੰਡੀ ਚਰਿਤ੍ਰ ਮੇ ਅਥ ਚੰਡੀ ਚਰਿਤ੍ਰ ਉਕਤ ਬਿਲਾਸ,(ਜਾ ਇਸ ਅਬ ਜੋ ਹੋਇ)(ਦੇਹੁ ਸਿਵਾ ਬਰਮੋਹਿਇਹੈ] ਵਾਰ ਸ੍ਰੀ ਭਗੌਤੀ ਜੀ ਕੀ ਪਾਤਸਾਹੀ ੧੦) ਆਦਿਕ ਪਦੋ ਸੇਂ ਸ੍ਰੀ ਮੁਖਵਾਕ ਸਿੱਧ ਹੁੰਦੇ ਹਨ ॥

(੧੮) (ਖ) ਰਾਮਾਵਤਾਰ ਮੇ(ਪਾਇ ਗਹੇ ਜਬ ਕੇ ਤੁਮਰੇ) ਅਸ ਗੋਬਿੰਦ ਦਾਸੁ ਤੁਹਾਰ) ਕ੍ਰਿਸਨਾਵਤਾਰ ਵਿਖੇ ਸਤ੍ਰਹ ਸੈ ਪੰਤਾਲਮੈ, ਆਦ ਸੰਬਤੋਂ ਅਰ ਮਾਨ ਲੀਲਾ ਰਾਸ ਲੀਲਾ ਬਿਰਹਨਾਟਕ ਜੁੱਧ ਪ੍ਰਬੰਧ ਆਰ ਭੋਗ ਦੇ ਛੰਦਾ ਸੇ ਸ੍ਰੀ ਮੁਖਵਾਕ ਪ੍ਰਗਟ ਹੁੰਦਾ ਹੈ ॥

ਐਸੇ ਹੀ ਸਸਤ੍ਰ ਨਾਮ ਮਾਲਾ ਚਰਿਤ੍ਰ ਪਖ੍ਯਾਨ ਦੇ ਕਾਮ ਤੇ ਬਚਣੇ ਅਰ ਤ੍ਰਿਯਾ ਚਰਿਤ੍ਰ ਤੇ ਸੁਚੇਤ ਰਹਿਣਾ ਅਰ (ਸੁਧ ਜਬ ਤੇ ਹਮ ਧਰੀ ਬਚਨ ਗੁਰ ਦਏ ਹਮਾਰੇ) ਦੇ ਨੀਤੀ ਧਰਮ ਦੀਆਂ ਸਿਖ੍ਯਾ ਪਾਖਾਣ ਪੂਜਨ ਦੇ ਨਿਖੇਧ ਜੁੱਧ ਅਰ ਬੀਰਤਾ ਦੇ ਉਦਯੋਗ ਸੇ ਸ੍ਰੀ ਮੁਖਵਾਕ ਸਿੱਧ ਹੁੰਦਾ ਹੈ ॥

(੧੯) (ਗ) ਅਸਫੋਟਕਾਂ ਦੇ ਅੰਤ ਦੇ (ਕਾਗਜ ਦੀਪ ਸਭੈ ਕਰਕੈ ਅਰ ਸਾਤ ਸਮੁੰਦ੍ਰਨ ਕੀ ਮਸ ਕੈ ਹੈਂ। ਕਾਟ ਬਨਾਸਪਤੀ ਸਗਰੀ ਲਿਖਬੇ ਹੂੰ ਕੋ ਲੇਖਨ ਕਾਜ ਬਨੈ ਹੈਂ। ਸਾਰਸੁਤੀ ਬਕਤਾ ਕਰਕੈ ਜੁਗ ਕੋਟ ਗਣੇਸ ਕੈ ਹਾਥ ਲਿਖੈ ਹੈਂ। ਕਾਲ ਕ੍ਰਿਪਾਨ ਬਿਨਾ ਬਿਨਤੀ ਨ ਤਊ ਤੁਮ ਕੋ ਪ੍ਰਭ ਨੈਕ ਰਿਝੈ ਹੈਂ) ਸ੍ਵੈਯੇ ਸੇ ਅਰ ੩੩ ਸਵੈਯੇ, ਜਾਗਤ ਜੋਤ ਜਪੈ ਨਿਸ ਬਾਸੁਰ ਆਦਿਕਾਂ ਸੇ ਸ੍ਰੀ ਮੁਖਵਾਕ ਸਿੱਧ ਹੁੰਦਾ ਹੈ ॥

(੨੦) (ਘ) ਜੇ ਇਹ ਬਾਣੀ ਸ੍ਰੀ ਮੁਖਵਾਕ ਨਾ ਹੁੰਦੀ ਤਾਂ ੧੦ ਸਵੈਯੇ ਸ੍ਰਾਵਗ ਸੁੱਧ ਸਮੂਹ ਆਦਿ ਸਵੈਯੇ ਅਰ ਚੌਪਈ ਹਮਰੀ ਕਰਹੁ ਹਾਥ ਦੈ ਰੱਛਾ ਆਦ ਬਾਣੀ ਦਾ ਪਾਠ ਅੰਮ੍ਰਿਤ ਛਕਾਉਣ ਸਮੇ ਅਰ ਰਾਮਾਵਤਾਰ ਦਾ ਪਾਠ ਦਸਹਿਰੇ ਦੇ ਦਿਨ ਅਰ ਚੰਡੀ ਚਰਿਤ੍ਰਾਂ ਦੇ ਪਾਠ ਨਵਰਾਤ੍ਰਿਆਂ ਮੇ ਤਖਤਾਂ ਪਰ ਅਰ ਕ੍ਰਿਸਨਾਵਤਾਰ ਦੇ ਸ੍ਵੈਯੇ ਹੋਲੇ ਮਹਲੇ ਵਿਖੇ ਹਰਿਮੰਦਰ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਜੀ ਦੇ ਅੰਦਰ ਕਿਉਂ ਪੜ੍ਹੇ ਜਾਂਦੇ, ਇਹ ਪ੍ਰਾਚੀਨ ਸਮੇ ਦੀਆਂ ਪ੍ਰਚੱਲਤ ਰੀਤਾਂ ਤੇ ਪ੍ਰਗਟ ਹੁੰਦਾ ਹੈ, ਕਿ ਏਹ ਸ੍ਰੀ ਮੁਖਵਾਕ ਹੈ ॥

(੨੧) (ਙ) ਗੁਰਿਆਈ ਦੀ ਗੱਦੀ ਪਰ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਬਿਰਾਜਮਾਨ ਹਨ ਅਰ ਇਹ ਦਸਮ ਪਾਤਸਾਹੀ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਉਨਾਂ ਦੇ ਬਰਾਬਰ ਪਲੰਘ ਪਰ ਕਰਦੇ ਹਨ ਜਿਸ ਤੇ ਸਿੱਧ ਹੁੰਦਾ ਹੈ, ਕਿ ਏਹ ਸ੍ਰੀ ਮੁਖਵਾਕ ਹੈ ॥

[੨੨] (ਚ) ਹਰੇਕ ਬਾਣੀ ਜੋ ਉਲਥਾ ਤਰਜਮਾ ਬੀ ਕੀਤੀ ਗਈ ਹੈ ਯਾ ਚਰਿਤ੍ਰ ਪਖ੍ਯਾਨ ਜੋ ਕਿਸੀ ਦਾ ਉਲਥਾ ਨਹੀਂ, ਸਭਨਾਂ ਮੈਂ ਕਾਵ੍ਯ ਰੀਤੀ ਅਨੁਸਾਰ ਅਸ੍ਵੁਕਤੀਆਂ ਹੁੰਦੀਆਂ ਹਨ, ਸੋ ਇਨਾਂ ਵਿਚ ਸਭ ਥਾਂ ਗੁਰੂ ਜੀ ਕਵਿ ਵਾਰ ਲਿਖਦੇ ਆਪਣੀ ਸੰਮਤੀ ਦਿੰਦੇ ਹਨ, ਇਸ ਤੇ ਸਿੱਧ ਹੁੰਦਾ ਹੈ ਜੋ ਇਹ ਸ੍ਰੀ ਮੁਖਵਾਕ ਹੈ ॥

(੨੩) (ਛ) ਕਵੀ ਗੁਣੀ ਗਯਾਨੀ ਕਾਵ੍ਯਵੇਤਾ ਇਸ ਬਾਤ ਨੂੰ ਨਿਸਚੈ ਕਰਦੇ ਹਨ, ਕਿ ਇਹ ਬਾਣੀ ਆਪ ਹੀ ਦੱਸ ਰਹੀ ਹੈ ਕਿ ਮੈਂ ਸ੍ਰੀ ਮੁਖਵਾਕ ਹਾਂ ਭਾਵੇਂ ਹੋਰ

ਕਈ ਗ੍ਰੰਥ ਥੋਹੜੇ ਚਿਰ ਤੋਂ ਸ੍ਰੀ ਮੁਖਵਾਕ ਪ੍ਰਗਟ ਹੋਰਹੇ ਹਨ, ਪਰ ਉਨਾਂਦੇ ਅਰ ਇਸਦੇ ਕਾਦਗ ਤੇ ਹੀ ਭੇਦ ਪ੍ਰਗਟ ਹੁੰਦਾਹੈ ਜੋ ਏਹ ਸ੍ਰੀਮੁਖਵਾਕ ਹੈ ॥

[੨੪] (ਜ) ਜ਼ਫਰਨਾਮਾ ਅਰਥਾਤ ੧੨ ਹਿਕਾਯਤਾਂ ਸ੍ਰੀ ਮੁਖਵਾਕ ਹੋਣੇ ਮੈ ਕਿਸੇ ਨੂੰ ਬੀ ਕੁਛ ਸੰਦੇਹ ਨਹੀਂ ਸਭ ਗੁਰਬਿਲਾਸ ਗ੍ਰੰਥਾਂ ਮੈ ਸ੍ਰੀਮੁਖਵਾਕ ਲਿਖਿਆ ਪ੍ਰਸਿੱਧ ਹੈ ॥

# ਤੀਜਾ ਧਯਾਇ ਬੀੜਾਂ ਦੇ ਭੇਦ

(੧) ਗੁਰੂ ਕਲਗੀਧਰ ਜੀ ਨੈ ਏਹ ਸਭ ਬਾਣੀਆਂ ਰਚੀਆਂ, ਪਰੰਤੂ ਜੁੱਧ ਜੰਗਾਂ ਦੇ ਜੋਰ ਅਰ ਦੇਸ ਚਾਲ ਹੋਣੇ ਦੇ ਕਾਰਨ ਖਾਸ ਬੀੜ ਕਿਤੇ ਨਹੀ ਮਿਲ ਸਕਦੀ ਅਰ ਬਾਣੀਆਂ ਸਭਨਾਂ ਵਿਚ ਇੱਕ ਹੀ ਹਨ, ਨਿਰਾ ਅੱਗੇ ਪਿਛੇ ਹੋਣ ਦੇ ਕ੍ਰਮਤੇ ਭੇਦ ਹਨ, ਜੋ ਬੁੱਢਾ ਦਲ ਵਿਖੇ ਅਰ ਭਾਈ ਮਨੀ ਸਿੰਘ ਜੀ ਦੇ ਸਮੇ ਵਿਖੇ ਹੋਗਏ ਹਨ, ਅਰ ਕਿਸੇ ਕਿਸੇ ਗ੍ਰੰਥ ਸਾਹਿਬ ਜੀ ਵਿਚ ਸੁਖਮਨਾ ਅਰ ਮਾਲ ਕੌਂਸ ਦੀ ਵਾਰ ਅਰ ਛੱਕੇ ਅਰ ਇਕ ਦੋ ਸਬਦ ਹੋਰ ਬੀ ਹਨ, ਪਰ ਇਹ ਬਹੁਤ ਹੀ ਵਿਰਲੇ ਹਨ ॥

[੨] ਏਹ ਕਲਗੀਧਰਜੀ ਦੀਬਾਣੀਦੀਆਂਪੋਥੀਆਂਜਿਨਾਂਦਾਨਾਮਬਚਿੱਤ੍ਰਨਾਟਕ ਨਾਮ ਮਾਲਾ ਪੁਰਾਣ, ਉਕਤ ਬਿਲਾਸ ਚਰਿਤ੍ਰ ਪਖਯਾਨ ਜਫਰ ਨਾਮਾ ਆਦਭਿੰਨ ਭਿੰਨ ਸੇ, ਇਨਾਂ ਨੂ ਇਕੱਠੇ ਕਰਕੇ ਇਕ ਬੀੜਬਣਾਉਣੇ ਤੇ ॥ ਦ ਸਮਪਾਤਸਾਹ ਗ੍ਰੰਥ ਨਾਮ ਤੇ ਪ੍ਰਸਿੱਧਹੋਯਾ ॥

ਛਾਪਣਾ

(੩) ਆਪਣਾ ਬਿਵਹਾਰ ਅਰ ਸਿੱਖ ਸੰਗਤ ਦਾ ਉਪਕਾਰ ਸਮਝਕੇ ਦਸਮ ਗ੍ਰੰਥ ਸਾਹਿਬ ਜੀ ਪਹਿਲੇ ਦੀਵਾਨ ਬੂਟਾ ਸਿੰਘ ਜੀ ਨੈ ਛਪਵਾਯਾ। ਦੂਜਾ ਛਾਪਾ ਸਯਾਲਕੋਟ ਵਿਚ ਛਪਿਆ। ਤੀਜਾ ਮਹਾਰਾਜਾ ਰਘਬੀਰ ਸਿੰਘ ਵਾਲੀ ਰਯਾਸਤ ਜੀਂਦ ਨੇ ਅਤਿ ਸੁੰਦਰ ਛਪਵਾਯਾ। ਚੌਥਾ ਛਾਪਾ ਭਾਈ ਹਰੀ ਸਿੰਘ ਜੀ ਲਿਖਾਰੀ ਸ੍ਰੀਅੰਮ੍ਰਿਤਸਰ ਨਿਵਾਸੀ ਨੈ ਛਪਵਾਯਾ। ਪੰਜਵਾਂ ਛਾਪਾ ਵਿਰਲੇ ਮੇਲ ਦੇਟਾਇਪ ਅੱਖਰਾਂ ਮੈ ਮਝਲੇ ਅਕਾਰ ਦਾ ਵਿਦਯਾ ਪ੍ਰਕਾਸਕ ਪ੍ਰੇਸ ਮੈ ਅਰ ਛੇਵਾਂ ਸਭ ਥੋੜ ਛੋਟੇ ਟਾਇਪ ਵਿਚ ਛੋਟੇ ਅਕਾਰ ਦਾ ਲਾਹੌਰਇੰਗਲੋਸੰਸਕ੍ਰਿਤਪ੍ਰੇਸ ਮੈ ਛਪਿਆ,

(੪) ਏਹ ਸਚ ਹੈ ਜੋ ਲਿਖਣੇ ਨਾਲੋਂ ਬੀ ਸੋਧਣੇ ਵਿਚ ਪਰਿਸ੍ਰਮ ਬਹੁਤ ਕਰਨਾ ਪੈਂਦਾ ਹੈ ਅਰ ਲਿਖਾਰੀ ਨਾਲੋਂ ਸੋਧਕ ਵਧੀਕ ਬੁੱਧਿਮਾਨ ਚਾਹੀਦਾ ਹੈ ਅਰ ਸੁਧਾਈ ਲੋਕ ਘੱਟਕਰਾਉਦੇ ਹਨ ਪਰੰਤੂ ਧਰਮ ਗ੍ਰੰਥਾਂ ਵਿਚ ਭੁੱਲ ਹੋਣ ਇਹ

ਕਿਸੇ ਧਾਰਮਿਕ ਪੁਰਸ਼ ਨੂੰ ਨਹੀ ਭਾਉਂਦਾ। [੫] ਪੰਡਤ ਭਗਵਾਨ ਸਿੰਘ ਮਜੀਠੀਏ ਨੇ ਇਨਾਂ ਦੀ ਸੋਧਾਈ ਪਰ ਬੜਾ ਪਰਿਸ੍ਰਮ ਕਰਕੇ ਹਰੇਕ ਦਸਮ ਸਾਹਿਬਾਂ ਦੇ ਗ੍ਰੰਥ ਸਾਹਿਬਾਂ ਦੇ ਗਲਤ ਨਾਮੇ ਤਿਆਰ ਕੀਤੇ। ਅਰ ਸਿੱਧ ਕੀਤਾ ਜੋ ਭਾਈ ਹਰੀ ਸਿੰਘ ਜੀ ਲਿਖਾਰੀ ਦੇ ਛਾਪੇ ਵਿਚ ਨਿਰੀਆਂ ਭੂਲਾਂ ਹੀ ਨਹੀਂ ਸਗਮਾਂ ਇਸਦੇ ਸੋਧਕ ਨੇ ਕਈ ਇਕ ਪਾਠ ਮਨਘੜਤ ਬਣਾਕੇ ਵਿਚ ਲਿਖ ਦਿੱਤੇ ਹਨ। (੬) ਇਹ ਤਾਂ ਬੜੀ ਭਾਰੀ ਮਨਮਤ ਸੀ ਜਿਸ ਤੇ ਪੰਥ ਦੇ ਮੁਖੀ ਅਰ ਗੁਰਸਿੱਖਾਂ ਦੇ ਮਨ ਬਹੁਤ ਦੁਖੇ ਇਸ ਪਰ ਸ੍ਰੀ ਸਤਿਗੁਰੂ ਅਮਰ ਬੰਸ ਅਵਤੰਸ ਸ੍ਰੀ ਬਾਬਾ ਸੁਮੇਰ ਸਿੰਘ ਜੀ ਮਹੰਤ ਤਖਤ ਪਟਣਾ ਸਾਹਿਬ, ਸ੍ਰੀ ਦਰਬਾਰ ਸਾਹਿਬ ਜੀ ਦੇ ਗਯਾਨੀ ਭਾਈ ਲਹਿਣਾ ਸਿੰਘ ਜੀ ਆਦਿ ਗਯਾਨੀਓਂ ਅਰ ਪੰਡਤਾਂ ਸਾਹਿਬਜਾਦਿਆਂ ਸੰਤਾਂ ਮਹੰਤਾਂ ਬੁਧਿਮਾਨਾਂ ਨੇ ਸਾਰਟੀਫਿਕਟ ਦਿਤੇ ਜੋ ਇਹ ਭੂੱਲਾਂ ਠੀਕ ਹਨ, ਅਰ ਐਸੇ ਮਨਘੜਤ ਪਦ ਕਲਗੀਧਰ ਮਹਾਰਾਜ ਦੀ ਬਾਣੀ ਵਿਚ ਨ ਚਾਹੀਏ। (੭) ਅਰ ਪੰਡਤ ਭਗਵਾਨ ਸਿੰਘ ਜੀ ਨੇ ਓਹ ਸਹੀਆਂ ਵਾਲਾ ਗਲਤੀ ਨਾਮਾ ਖਾਲਸਾ ਦੀਵਾਨ ਸ੍ਰੀ ਅੰਮ੍ਰਿਤਸਰ ਜੀ ਮੇ ਪੇਸ਼ ਕੀਤਾ, ਸੋ ਮੇਹਰਬਾਨ ਕਾਰਕੁਨ ਕਮੇਟੀ ਖਾਲਸਾ ਦੀਵਾਨ ਨੇ ਗੁਰਮਤ ਗ੍ਰੰਥ ਪ੍ਰਚਾਰਕ ਸਭਾ ਸ੍ਰੀ ਅਮ੍ਰਿਤਸਰ ਜੀ ਨੂੰ ਇਹ ਸੇਵਾ ਬਖਸੀ (੮) ਅਰ ਇਸ ਸਭਾ ਦੇ ਸਿਕੱਤਰ ਭਾਈ ਆਗਯਾ ਸਿੰਘ ਸਾਹਿਬ ਹਕੀਮ ਦੇ ਸਪੁਤ੍ਰ ਮੰਨਾ ਸਿੰਘ ਜੀ ਨੇ ਇਸ ਕੰਮ ਦਾ ਕੁਲ ਖਰਚ ਆਪਣੇ ਜਿੰਮੇ ਲਿਆ, ਸੋ ਕਈ ਚਿਰ ਥੋਂ (ਲੈਕਚਰ) ਵਖਯਾਨ ਅਰ ਅਖਬਾਰਾਂ ਦ੍ਵਾਰਾ ਪੁਕਾਰ ਹੋ ਰਹੀ ਸੀ ਜੋ ਗੁਰਬਾਣੀ ਦੇ ਪੁਸਤਕ ਅਸੁੱਧ ਛਪਦੇ ਹਨ ਅਰ ਸਭ ਤੇ ਵਧੀਕ ਇਹ ਅਨਰਥ ਹੋਣ ਲਗਾ ਜੋ ਕਵੀ ਲੋਕ ਆਪਣੀ ਮਨਘੜਤ ਨਾਲ਼ ਗੁਰਬਾਣੀ ਨੂੰ ਸੁੱਧ ਕਰਨ ਲਗ ਪਏ ਹਨ ਇਸ ਕਾਰਨ ਇਕ ਇਸ਼ਤਿਹਾਰ ਛਾਪਾ ਟੈਪ ਛਪਵਾਕੇ ਵੰਡਿਆ ਅਰ ਪ੍ਰਦੇਸਾਂ ਮੇਂ ਭੇਜਾ ਗਿਆ ਕਿ ਜੋ ਕੋਈ ਸੁਧਾਈ ਵਿਚ ਬੁੱਧੀ ਬਿਦਯਾ ਵਾ ਧਨ ਤਨ ਕਰਕੇ ਸਹਾਇਕ ਹੋਣਾ ਚਾਹੇ ਗੁਰੂ ਕੀ ਟਹਲ ਕਰੇ। (੯) ਅਰ ਸਰਦਾਰ ਅਰਜਨ ਸਿੰਘ ਸਾਹਿਬ ਸਰਬਰਾਹ ਸੇਵਾ ਗੁਰਦ੍ਵਾਰੇ ਸਾਹਿਬ ਸ੍ਰੀ ਅਮ੍ਰਿਤਸਰ ਜੀ ਜੋ ਇਸ ਸਮੇ ਪ੍ਰੈਜੀਡੰਟ ਸਿੰਘ ਸਭਾ ਸੇ, ਤਿਨਾਂ ਪਾਸ ਅਰਜ ਕੀਤੀ ਗਈ ਜੋ ਤਖਤ ਸਾਹਿਬ ਆਦਿ ਗੁਰਦ੍ਵਾਰਿਆਂ ਤੇ ਦਸਮ ਪਾਤਸਾਹੀ ਅਸਵਾਰੇ ਦੇਣ। (੧੦) ਸਰਦਾਰ ਸਾਹਿਬ ਨੇ ਸਭ ਪੁਜਾਰੀ ਸਾਹਿਬਾਨ ਨੂੰ ਇਕਤ੍ਰ ਕਰਕੇ ਸੰਮਤੀ ਲਈ ਤਾਂ ਇਸ ਦੀਵਾਨ ਵਿਚ ਸਭ ਗੁਰਦ੍ਵਾਰੇ ਸਾਹਿਬਾਨ ਦੇ ਪੁਜਾਰੀ

ਇਕਤ੍ਰ ਸੇ। (੧੧) ਅਰ ਇਹ ਕਾਰਜ ਸਤਿਗੁਰੂ ਨੂੰ ਜੋ ਮਨਜੂਰ ਸੀ ਇਸ ਵਾਸਤੇ ਸਭ ਦੀ ਸੰਮਤੀ ਇਹ ਹੋਈ ਕਿ ਐਸਾ ਉੱਤਮ ਕਾਰਜ ਮਲਵਈ ਬੁੰਗੇ ਦੀ ਹੂੰਦੀ **ਤਖਤ ਅਕਾਲ ਬੁੰਗਾ ਸਾਹਿਬ** ਜੀ ਦੇ ਹਜੂਰ ਹੋਵੇ ਇਹ ਖਬਰ ਦੇਸਾਂਤਰਾਂ ਵਿਖੇ ਅਤੇ ਸਿੱਖ ਰਿਆਸਤਾਂ ਵਿਖੇ ਇਸ਼ਤਹਾਰ ਅਰ ਪਤ੍ਰਕਾ ਲਿਖ ਭੇਜਕੇ ਜਾਹਰੇ ਪ੍ਰਸਿੱਧ ਕਰ ਦਿਤੀ ਅਰ ਹਾੜ ਦਾ ਮਹੀਨਾ ਸਾਰਾ ਫਿਰ ਫਿਰਕੇ ਬੜੀ ਮਿਹਨਤ ਨਾਲ ੩੨ ਅਨਵਾਰੇ ਇਕੱਤ੍ਰ ਕੀਤੇ ਜਿਨਾਂ ਦਾ ਵੇਰਵਾ ਹੇਠ ਲਿਖਿਆ ਹੈ। (੧੩) ਅਰ ੮ ਤਾਰੀਖ ਪ੍ਰਵਿਸ਼ਟੇ ਸਾਵਣ ੧੯੫੨ ਨੂੰ ਭਾਈ ਆਗਿਆ ਸਿੰਘ ਜੀ ਹਕੀਮ ਦੇ ਸਪੁਤ੍ਰ ਭਾਈ ਮੰਨਾ ਸਿੰਘ ਜੀ ਹਕੀਮ ਦੀ ਹਵੇਲੀ ਤੇ, ਅਗੇ ਬਾਜੇ ਅੰਗਰੇਜੀ ਪਿਛੇ ਸੰਗਤਾਂ ਸਬਦ ਪੜ੍ਹਦੀਆਂ ਇਹਦੇ ਪਿਛੇ ਚੌਰ ਛਤ੍ਰ ਝੁਲ ਰਹੇ ਫੁਲ ਬਰਖਾਉਂਦੇ ਛੇਆਂ ਪਾਲਕੀਆਂ ਵਿਚ ੩੨ ਸ੍ਵਾਰੇ ਬਿਰਾਜਮਾਨ ਸੰਖ ਨਰਸਿੰਗੇ ਮੰਗਲ ਧੁਨਾਂ ਸ਼ਬਦਾਂ ਦੇ ਉਚਾਰ ਸ੍ਰੀ ਦਰਬਾਰ ਸਾਹਿਬ ਜੀ ਦੀ ਵਡੀ ਪ੍ਰਕਰਮਾ ਕਰਕੇ ਤਖਤ ਸ੍ਰੀ ਅਕਾਲ ਬੁੰਗਾ ਸਾਹਿਬ ਜੀ ਦੀ ਦੂਸਰੀ ਮੰਜਲ ਪਰ ਕਿ ਜਿਥੇ ਮੰਦਰ ਦਾ ਸਨਾਨ ਕਰਾਕੇ ਫਰਸ ਗਲੀਚੇ ਬਿਛੇ ਹੋਏ ਸੇ, ਬੱਤੀ ਗ੍ਰੰਥ ਸਾਹਿਬਾਂ ਦੇ ਪ੍ਰਕਾਸ਼ ਹੋਏ। [੧੪] ਅਨੰਦ ਜੀ ਦਾ ਪਾਠ ਵਡੇ ਰਾਗੀਆਂ ਕੀਤਾ ਅਰਦਾਸ ਭਾਈ ਮੁਲਤਾਨਾ ਸਿੰਘ ਜੀ ਕੀਤੀ ਅਰ ਕੜਾਹ ਪ੍ਰਸਾਦ ਵਰਤਕੇ ਸ੍ਰੀ ਜਾਪ ਜੀ ਦੀ ਪਹਿਲੀ ਪੌੜੀ ਦਾ ਪਾਠ ਹੋਯਾ॥

## ੩੨ ਗ੍ਰੰਥ ਸਾਹਿਬਾਂ ਦਾ ਬਰਨਨ ਜਿਨਾ ਉਤੇ ਸੋਧਾਈ ਕੀਤੀ

[੧] ਪਹਿਲੇ ਗ੍ਰੰਥ ਸਾਹਿਬ ਜੀ ਲਿਖਤ ਪ੍ਰਾਚੀਨ ਜਿਸਦੇ ਆਦ ਮੇਂ ਦੋ ਮੂਰਤੀਆਂ ਹਨ ੧ ਛੇਵੇਂ ਪਾਤਸ਼ਾਹ ਦੀ ਦੂਜੀ ਦਸਮ ਪਾਤਸ਼ਾਹ ਜੀ ਦੀ ਅਰ ੧ ਹੁਕਮਨਾਮਾ ਅਰ ਕਈ ਪਤ੍ਰੇ ਇਕਪਲੀ ਦੇ ਅਰ ਵਿਚ ਕਿਸੇ ਕਿਸੇ ਪਤ੍ਰੇ ਉਤੇ ਇਕਪਲੀ ਦੇ ਅਖਰਾਂ ਨਾਲ ਸੋਧ ਕੀਤੀ ਹੋਈ ਅਨੁਮਾਨ ਹੈ ਕਿ ਏਹ ਦਸਮ ਪਾਤਸ਼ਾਹ ਜੀ ਦੇ ਹਸਤ ਕਮਲ ਤੇ ਹੈ, ਬਾਣੀ ਦਾ ਕ੍ਰਮ ਸਭ ਤੇ ਵਖਰਾ ਅਰ ਵਿਚ ਦਸ ਪਤ੍ਰੇ ਪ੍ਰਾਚੀਨ ਤਾਂ ਬੀਸ ਨਵੀਨ ਫੇਰ ੪ ਪ੍ਰਾਚੀਨ ੧੦ ਨਵੀਨ ਅਰ ਕਿਤੇ ਬਾਣੀ ਦੇ ਪਤ੍ਰੇ ਪਰ [ ਲੇਖਕ ਦਰਬਾਰੀ ਸਿੰਘ ਵਡਾ ] (ਲੇਖਕ ਦਰਬਾਰਾ ਸਿੰਘ ਛੋਟਾ ਐਸਾ ਲਿਖਿਆ ਹੈ। ਕਦਾਚਿਤ ਏਹ ਨਿਸਚੈ ਹੋਜਾਂਦਾ ਕਿ ਏਹ ਸ੍ਰੀ ਸਤਿਗੁਰੂ ਜੀ ਦਾ ਸੁੱਧ ਕੀਤਾ ਹੋਯਾ ਹੈ ਤਾਂ ਸੋਧਾਈ ਦਾ ਕੁਛ ਯਤਨ ਨਾ ਕਰਦੇ

ਪੈਂਦਾ, ਇਸੇ ਨਾਲ ਸੁੱਧ ਕਰਲੈਂਦੇ ਪਰ ਲਵੀਨ ਪਤ੍ਰੇ ਬੀ ਬਹੁਤ ਅਰ ਪ੍ਰਾਚੀਨ ਵਿਖੇ ਬੀ ਨਾਗ੍ਰੰਕਤ ਭੇਦ ਦੇਖਕੇ ਬੁੱਧੀ ਹੈਰਾਨ ਹੂੰਦੀ ਹੈ ਕਿ ਜੇ ਇ.. ਨੂੰ ਸੁੱਧ ਮੰਨੀਏ ਤਾਂ ਹੋਰ ਸਾਰੇ ਨਾਸੁੱਧ ਹੂੰਦੇ ਹਨ ਅਰ ਜੇ ਹੋਰ ਸਭਨਾਂ ਨੂੰ ਸੁੱਧ ਮੰਨੀਏ ਅਰ ਕਸਰਤਰਾਇ ਮੰਨੀਏ ਤਾਂ ਇਸ ਦੀਬਾਣੀ ਨਾਲੈਕਕ ਠਹਿਰਦੀਹੈ ਜਹਾਕਿ ਨਾਰੰਭ ਮੈਂ ॥

੧ ੳਂ ਸ੍ਰੀ ਭਗਉਤੀ ਜੀ ਸਹਾਇ ਜਾਪੁ ਪਾਤਸ਼ਾਹੀ ੧੦ ਕੇਵਲ ਇਕ ਇਸ ਮੈ ਹੀ ਹੈ ਅਰ ੧ ੳ ਸਤਿਗੁਰਪ੍ਰਸਾਦਿ ਜਾਪ ਸ੍ਰੀ ਮੁਖਵਾਕ ਪਾਤਸ਼ਾਹੀ੧੦ ਛਪੇ ਭੇਦ ਕ੍ਰਿ ਪ੍ਰਸਾਦਿ । ਸਭਨਾਂ ਮੈਂ ਅਰ ਇਹੋ ਸਭ ਦੇ ਕੰਠ ਹੈ॥

ਜਾਪਜੀ ਅਕਾਲ ਉਸਤਤ ਆਦਿਕ ਬਾਣੀਆਂ ਜੋ ਹਜਾਰਾਂ ਸਿੰਘਾਂ ਦੇ ਕੰਠ ਅਰ ਹਜਾਰਾਂ ਹੀ ਪੁਸਤਕਾਂ ਪਰ ਲਿਖੀਆਂ ਅਰ ਛਾਪਾ ਹੋ ਚੁਕੀਆਂ ਹਨ ਇਸ ਵਿਚ ਸਭ ਥੋਂ ਵਿਲੱਖਨ ਹਨ,ਚੰਡੀ ਦੀ ਵਾਰ ਸਾਰੀ ਹੀ ਨਵੀਨ ਹੈ ਪਹਿਲੀ ਪੌੜੀ ਜੋ ਸਭ ਦੇ ਕੰਠ ਅਰ ਹਰੇਕ ਸਿਖ ਅਰਦਾਸ ਵੇਲੇ ਪੜਦਾ ਹੈ ਇਸਦੀ ਬੀ ਹਰੇਕ ਤੁਕ ਨਵੀਨ ਹੈ । ਕ੍ਰਿਸਨਾਵਤਾਰ ਦੇ ਆਦ ਕਈ ਤੇਪਣੀਆਂ ਹੀ ਨਹੀ ਹਨ । ਕਈਆਂ ਤੁਕਾਂ ਵਿਚ ਅਖਰ ਦੋ ਵਧੀਕ ਹਨ, ਕਿਨਾਂ ਵਿਚ ਘਟ ਬੀ ਹਨ ਚਰਿਤਰਾਂ ਅਰ ਹਿਕਾਇਤਾਂ ਵਿਚ ਤੁਕਾਂ ਅਰ ਬੈਂਤਾਂ ਬੀ ਘਟ ਹਨ, ਇਹ ਸਭ ਵੇਰਵਾ ਪਾਠਾਂ ਦੀ ਫੈਰਿਸਤ ਵਿਚੋ ਅਗੇ ਦੇਖੋ ਇਸਦੇ ਪਤ੍ਰੇ ੪੦੩ ਹਨ ਤਾਂ ਬੀ ਇਸਨੂੰ ਸਭਨਾਂ ਗ੍ਰੰਥ ਸਾਹਿਬਾਂਵਿਚੋਂ ਪ੍ਰਾਚੀਨ ਅਰ ਪੈਂਜ਼ੀਭੇਦਾਂ ਨਕੇ ਇਸਦੀਆਂ ਦੋ ਜਾਵਾਂ ਗਿਣੀਆਂ । ਇਸਦੀ ਟਹਿਲ ਵਿਚ ਸਰਦਾਰ ਸੇਵਾ ਸਿੰਘਜੀ ਡਿਪਟੀ ਮਹਿਕਮੇ ਨਹਿਰ ਸਰਦਾਰ ਆਤਮਾਸਿੰਘਤਹਸੀਲਦਾਰ ਅਰ ਭੋਲਾ ਸਿੰਘ ਜੀ ਗ੍ਰੰਥੀ ਸਮਾਧ ਮਹਾਰਾਜਾ ਰਣਜੀਤ ਸਿੰਘ ਜੀਦੇ ਹਨ ॥

( ੨ ) ਦੂਜੇ ਗ੍ਰੰਥਸਾਹਿਬ ਜੀਦੇ ਟਹਿਲੀਏ ਸ੍ਰੀ ਤਰਨਤਾਰਨ ਜੀ ਦਰਬਾਰਦੇ ਗ੍ਰੰਥੀ ਸਿੰਘ ਜੀ ਹਨ ਅਰ ਇਨਾਂ ਦਾ ਪ੍ਰਕਾਸ ਦਰਬਾਰ ਸਾਹਿਬ ਦੇ ਪਾਸ ਸ੍ਰੀ ਗੁਰੂ ਹਰਿਗੁਬਿੰਦ ਸਾਹਿਬ ਜੀ ਦੇ ਗੁਰਦਵਾਰੇ ਅਕਾਲ ਬੁੰਗੇ ਵਿਖੇ ਨਿੱਤ ਹੁੰਦਾ ਹੈ ਲਿਖਤ ਅਤਿ ਸੁੰਦਰ ਅਰ ਪਰਾਚੀਨ ਹੈ । ਪਤ੍ਰੇ ਕਾਗਜ਼ ਕਸਮੀਰੀ ਸੁੱਧ ਬੀ ਚੰਗਾ ਹੈ ਪਰ ੧੨੭੫ ਸੇ ੧੨੯੭ ਤਕ ਅੰਕ ਸਸਤਰ ਨਾਮ ਮਾਲਾ ਦੇ ਪਾਠ ਤੇ ੪੧੬ ਅੰਕ ਦਾ ਪੱਤਰਾ ਇਕ ਘੱਟ ਹੈ ਅਰ ਇਸ ਪੁਰ ਸ੍ਰੀ ਅਨੰਦਪੁਰ ਜੀ ਦੇਗੁ

ਰਦੁਵਾਰੇ ਦੀਆਂ ਪੰਜ ਮੋਹਰਾਂ ਹਨ ਕਿਉਂਕਿ ਏਹ ਤਖਤ ਕਸਗੜ ਦਰਬਾਰ ਆ ਨੰਦ ਪੁਰ ਜੀਤੇ ਸ੍ਰੀ ਤਰਨ ਤਾਰਨ ਸਾਹਿਬ ਜੀ ਆਏ ਹੋਏ ਹਨ ॥

( ੩ ) ਤੀਜੇ ਸ੍ਰੀ ਗੁਰੂ ਗ੍ਰੰਥਸਾਹਿਬ ਜੋ ਤਖਤ ਅਕਾਲ ਬੁੰਗਾ ਸਾਹਿਬ ਜੀਪ ਰ ਬਿਰਾਜਮਾਨ ਹਨ, ਲਿਖਤ ਸੁੰਦਰ ਅਰ ਪਰਾਚੀਨ ਕਾਗਜ ਸਯਾਲਕੋਟੀਹ ੜਤਾਲ ਲਾਕੇ ਸੋਧਿਆ ਹੋਇਆ ਹੈ ਅਰ ਹਾਸ਼ੀਏ ਪਰ ਕਿਸੇ ਅਨਜਾਣ ਨੇ ਅ ਖਰ ਮੋਟੇ ਟੇਢੇ ਲਿਖਕੇ ਭੁਲਾਂ ਬਣਾਈਆਂ ਹੋਈਆਂ ਹਨ ਪਰ ਫੇਰ ਬੀ ਕਈਥਾਂ ਸੋਧ ਹੈ ਜਿਹਾਕੁ ਕਈ ਤੁਕਾਂ ਅਰ ਅੱਖਰ ੬੪ ਅਰ ੬੫ ਵਾਂ ਚਰਿਤ੍ਰ ਵਿਚ ਲਿਖਿਆ ਹੀ ਨਹੀ ਪੱਤਰੇ ੫੮੫ ਹਨ ॥

( ੪ ) ਚੌਥੇ ਗੁਰੂ ਗ੍ਰੰਥ ਸਾਹਿਬ ਜੀ ਝੰਡੇ ਬੁੰਗੇ ਸਾਹਿਬ ਜੀ ਦੇ ਲਿਖਤ ਅਰ ਕਾਗਜ ਸਧਾਰਨ, ਸੁਧ ਬੀ ਅਛੇ ਅਰ ਪ੍ਰਾਚੀਨ ਸਮੇ ਦੇ ਹਨ ਪਤਰੇ ੬੭੯ ॥

( ੫ ) ਪੰਜਵੇ ਗੁਰੂ ਗਰੰਥ ਸਾਹਿਬ ਜੀ ਗੁਰਦਵਾਰੇ ਰਾਮਸਰ ਜੀਬਿਰਾਜਮਾ ਨ ਹਨ, ਲਿਖਤ ਪਰਾਚੀਨ ਸਮੇਦੀ ਸੁਧ ਚੰਗੀ ਪਤਰੇ ੬੬੧ ॥

( ੬ ) ਛੇਵੇ ਗੁਰੂ ਗ੍ਰੰਥਸਾਹਿਬ ਜੋ ਤਖਤ ਅਕਾਲਬੁੰਗੇ ਦੇ ਵਡੇ ਨੰਬਰਦਾਰ ਗੁ ਲਾਬ ਸਿੰਘ ਜੀ ਦੇ ਪੁਤਰ ਗੁਪਾਲ ਸਿੰਘ ਜੀ ਦੇ ਘਰ ਨਿਵਾਸ ਰਖਦੇ ਹਨ । ਲਿਖਤ ਪਰਾਚੀਨ ਪੱਤਰੇ ੭੧੦ ॥

( ੭ ) ਸੱਤਵੇ ਗੁਰੂ ਗਰੰਥ ਸਾਹਿਬ ਜੀ ਭਾਈ ਗਯਾਨ ਸਿੰਘਜੀ ਗਯਾਨੀਸ੍ਰੀ ਅੰਮ੍ਰਿਤਸਰ ਜੀ ਗੁਰੂ ਚਰਨ ਨਿਵਾਸੀ ਜੀਦੇ ਘਰ ਬਿਰਾਜਦੇ ਹਨ, ਅਰ ਉਕਤ ਗਯਾਨੀ ਜੀਦੇ ਪਿਤਾ ਭਾਈ ਵਿਸਨ ਸਿੰਘ ਗਯਾਨੀ ਜੀਦੇ ਹੱਥਾਂ ਦੀ ਲਿਖਤ ਹੈ

( ੮ ) ਅੱਠਵੇ ਗਰੰਥ ਸਾਹਿਬ ਜੀਪਤਰੇ ਪੈਵੰਦ ਕੀਤੇ ਹੋਏ ਪੁਰਾਤਨੀਲਿਖਤ ਅਰ ਸੁਧ, ਸੰਮਤ ੧੮੪੮ ਬਿਕ੍ਰਿਮੀ ਦੇਲਗਭਗ ਕਾਬਲ ਦੇ ਕਿਲੇ ਬਾਲਾਸਾਰ ਵਿਚ ਬੈਠਕੇ ਲਿਖਾਰੀ ਨੇ ਲਿਖੇ ਫੇਰ ਕਈ ਚਿਰ ਪਿਸੌਰ ਰਹਿਕੇ ਸੰਮਤ ੧੯੨ ੦ ਥੋਂ ਨਾਮੀ ਗਯਾਨੀ ਗਯਾਨਸਿੰਘ ਜੀ ਅਮ੍ਰਿਤ ਸਰੀਏ ਗੁਰੂ ਚਰਨ ਨਿਵਾਸੀ ਦੇ ਅਰ ਹੁਣ ਉਨਾਂ ਦੇ ਪੁਤਰ ਸੰਤਸਿੰਘ ਜੀ ਦੇ ਘਰ ਬਿਰਾਜਦੇ ਹਨ ਪੱਤਰੇ੫੭ ੭ ਹਨ ॥

( ੯ ) ਨਾਵੇਂ ਗ੍ਰੰਥਸਾਹਿਬ ਜੀ ਭਾਈ ਜੈ ਸਿੰਘ ਜੀ ਹਲਵਾਈ ਸਿਦਕੀ ਭਰੋ ਸੇ ਵਾਲੇ ਸਿਖ ਦੇ ਹਥਾਂ ਦੀ ਲਿਖਤ ਕਿ ਜਿਨਾਂ ਦਾ ਜਵਾਨ ਪੁਤਰ ਅਰ ਜਵਾਨ ਪੋਤਰਾ ਹੁਕਮ ਸਤ ਹੋ ਗਿਆ ਤਾਂ ਉਸਦਿਨ ਬੀ ਵਡੀ ਪ੍ਰਕਰਮਾਂ ਅਰ ਚੌਕੀ ਸਾ

ਹਿਬ ਦੇ ਦਰਸਨ ਵਿਚ ਵਿਘਨ ਨ ਪਾਯਾ ਇਨਾਂ ਦੇ ਪੱਤਰੇ ਮੰਨਾਸਿੰਘ ਜੀਹਕੀ
ਮ ਦੇ ਮੰਦਰ ਵਿਚ ਬਿਰਾਜਦੇ ਹਨ . ੭੦ ਵਰੇ ਤੇ ਉਪਰ ਅਵਸਥਾ, ਲਿਖਤ ਸੁੰ
ਦਰ ਪੱਤਰੇ ੬੪੨ ਹਨ ॥

( ੧੦ ) ਦਸਵੇ ਗ੍ਰੰਥ ਸਾਹਿਬ ਜੀ ਸ੍ਰੀ ਦਰਬਾਰ ਸਾਹਿਬ ਅਮ੍ਰਿਤਸਰ ਜੀਦੇ
ਵਡੇ ਗ੍ਰੰਥੀ ਹਰਨਾਮਸਿੰਘ ਜੀਦੇ ਡੇਰੇ ਦੇ ਲਿਖਤ ਪੁਰਾਤਮੀ, ਪੱਤਰੇ ੯੩੨ ਹ
ਨ ॥

( ੧੧ ) ਯਾਰਵੇ ਗ੍ਰੰਥਸਾਹਿਬ ਜੀ ਬੀ ਸ੍ਰੀ ਦਰਬਾਰਸਾਹਿਬ ਅਮ੍ਰਿਤਸਰ ਜੀਦੇ
ਵਡੇ ਗਰੰਥੀ ਜਸਾਸਿੰਘ ਜੀਦੇ ਸਮੇਂਦੇ ਪੁਰਾਤਮੀ ਹਨ , ਅਰ ਗਰੰਥੀਆਂ ਦੇ ਡੇ
ਰੇ ਵਿਚ ਹੀ ਬਿਰਾਜਦੇ ਹਨ ਇਨਾਂ ਦੇ ਟਹਿਲੀਏ ਬੀ ਗਰੰਥੀ ਹਰਨੰਾਮ ਸਿੰਘ
ਹੀ ਹਨ ॥ ਪਤਰੇ ੭੯੦ ਹਨ॥

( ੧੨ ) ਗਰੰਥਸਾਹਿਬ ਜੀ ਪਿਸ਼ੌਰੀਆਂ ਦੀ ਧਰਮਸਾਲਾ ਦੇ ਲਿਖਤ ਪਰਾਚੀ
ਨ ਕਾਗਜ ਸਤਰਾਂ ਸੁੰਦਰ ਪਤਰੇ ੬੦੪ ਅਰ ਬੜਾ ਅਕਾਰ ਹੈ ਇਨਾਂ ਦਾ ਟਹਿ
ਲੀਆ ਭਾਈ ਨਰੈਣਸਿੰਘ ਜੀ ਸਿਕਤਰ ਖਾਲਸਾ ਸਤਿਸੰਗਤਸਭਾ ਸ੍ਰੀ ਅਮਰਤ
ਸਰ ਜੀ ਹੈ ॥

( ੧੩ ) ਤੇਰਵੇਂ ਗਰੰਥਸਾਹਬ ਜੀ ਬੁੰਗੇ ਨੂਰ ਮਹਲੀਆਂ ਦੇ ਹਨ, ਇਨਾਂ ਦੀ
ਟਹਿਲ ਵਿਚ ਭਾਈ ਕ੍ਰਿਸ਼ਨਸਿੰਘ ਜੀ ਬੁੰਗਈ ਜਿਨਾ ਦੀ ਅਵਸਥਾ ਸ੍ਰੀਗੁਰੂਗ
ਰੰਥ ਸਾਹਿਬ ਜੀ ਲਿਖਦਿਆਂ ਹੀ ਬੀਤੀ ਹੈ ॥ ਭਰੋਸੇ ਵਾਲੇ ਸਿੰਘ ਹਨ ਲਿਖਤ
ਪੁਰਾਤਮੀ ਅਰ ਪੱਤਰੇ ੬੬੧ ਹਨ ॥

( ੧੪ ) ਚੌਦਵੇਂ ਗਰੰਥ ਸਾਹਿਬ ਜੀ ਮਹੰਤ ਦੇਵਾਸਿੰਘ ਜੀਦੀ ਧਰਮਸਾਲਾਮੇ
ਬਿਰਾਜਦੇ ਹਨ, ਛੋਟਾ ਅਕਾਰ ਲਿਖਤ ਪਰਾਚੀਨ ਸੁਧਾਈ ਕੀਤੀ ਹੋਈ ਪਤਰੇ
੮੫੦ ਹਨ ॥

( ੧੫ ) ਪੰਦ੍ਰਵੇਂ ਗਰੰਥਸਾਹਿਬ ਜੀ ਧਰਮਸਾਲਾ ਭਾਈਸੰਤਸਿੰਘ ਸੁਖਾਸਿੰਘ
ਜੀ ਵਿਚ ਬਿਰਾਜਦੇ ਹਨ, ਲਿਖਤ ਪੁਰਾਤਮੀ ਪਤਰੇ ੭੪੯ ਹਨ ॥

( ੧੬ ) ਸੋਲਵੇ ਗ੍ਰੰਥਸਾਹਿਬ ਜੀ ਸੰਤਸਿੰਘ ਸੁੱਖਾ ਸਿੰਘ ਖਾਲਸਾ ਬਰਾਂਚ ਸਕੂ
ਲ ਵਿਚ ਬਿਰਾਜਮਾਨ ਹਨ ਲਿਖਤ ਪਰਾਚੀਨ ਪਤਰੇ ੫੬੨ ਹਨ ॥

( ੧੭ ) ਸਤਾਰਵੇਂ ਗਰੰਥਸਾਹਿਬ ਜੀ ਬੜੇ ਪਰਾਚੀਨ ਕਾਗਜ ਸਤਰਾਂ ਸੁੰਦਰ
ਪੱਤਰੇ ੭੦੧ ਬੁੰਗੇ ਸਰਦਾਰ ਦੇਸਾਸਿੰਘ ਲਹਿਣਾਸਿੰਘ ਮਜੀਠੀਆਂ ਵਿਚ ਬਿਰਾ

ਜਾਂਦੇ ਹਨ ਇਨਾਂ ਦੇ ਟਹਿਲੀਏ ਭਾਈ ਸੁੱਖਾਸਿੰਘ ਜੀ ਹੀਰਾਸਿੰਘਜੀ ਬੁੰਗਈਹ ਨ॥

(੧੮) ਅਠਾਰਵੇਂ ਗ੍ਰੰਥ ਸਾਹਿਬ ਜੀ ਲਿਖਤ ਪ੍ਰਾਚੀਨ ਪਤਰੇ ੭੩੧ ਨਾਰ ਭਾਈ ਸੇਵਾ ਸਿੰਘ ਜੀ ਸੰਤ ਮਹੰਤ ਧਰਮਸਾਲਾ ਬੋਹੜ ਵਾਲੀ ਦੇ ਟਹਿਲ ਕਰਦੇ ਹਨ॥

(੧੯) ਉਨੀਨਵੇਂ ਗ੍ਰੰਥਸਾਹਿਬ ਜੀ ਧਰਮਸਾਲਾ ਪਿਸ਼ੌਰੀਆਂ ਦੇ ਮਾਲਕ ਹਨ, ਲਿਖਤ ਪੁਰਾਤਨੀ ੬੯੦ ਪੱਤਰੇ ਹਨ ॥

(੨੦) ਏਹ ਸ੍ਰੀ ਗੁਰੂ ਗ੍ਰੰਥਸਾਹਿਬ ਜੀ ਭਿੜਾਣੀਆਂ ਦੇ ਬੁੰਗਈ ਭਾਈ ਲਹੌਰਾ ਸਿੰਘ ਜੀ ਐਡੀਟਰ ਅਖਬਾਰ ਸਿੰਘ ਸਭਾ ਗਜ਼ਟ ਦੀ ਕ੍ਰਿਪਾ ਸੇ ਮਿਲੇ ਸੋ ਲਿਖਤ ਕਾਸ਼ਮੀਰੀ ਸਤਰਾਂ ਮੰਦਰ ਸੁਨਹਰੀ ਅਰ ਆਦ ਦੇ ਪਤਰੇਬੀ ਸੁਨਹਰੀ ਅਰ ਸੋਧੇ ਹੋਏ ਬੀ ਹਨ ਪਤਰੇ ੭੨੮ ਇਨਾਂ ਦੇ ਟਹਿਲੀਏ ਭਾਈ ਠਾਕਰ ਸਿੰਘ ਬ੍ਰਾਹਮਣ ਮੁਨਸੀ ਦਫਤਰ ਮਯੂਨਸਪਿਲ ਕਮੇਟੀ ਦੇ ਬੜੇ ਗੁਣੀ ਪਿੰਗਲ ਪ੍ਰਸਤਾਰ ਅਰ ਸਹਿਤ ਸਾਸਤ੍ਰ ਪਠਤ ਕਵੀ ਹਨ, ਹਨੂਮਾਨ ਨਾਟਕ ਮਾਨੋ ਇਨਾਂ ਦੇ ਰਸਨਾਗਰ ਹੈ ਕਿਉਂਕਿ ਆਪ ਕਹਿੰਦੇ ਹਨ ਕਿ ਅਸਾਂ ਦੋ ਹਜਾਰ ਵੇਰ ਪਾਠ ਨਾਟਕ ਦਾ ਕੀਤਾ ਹੈ ॥

(੨੧) ਇਹ ਗ੍ਰੰਥ ਸਾਹਿਬ ਜੀ ਬਹੁਤ ਹੀ ਪੁਰਾਤਮੀ ਨਾਰ ਬਿਰਧ ਹਨ, ਪਤਰੇ ੬੦੭ ਇਨਾਂ ਦੇ ਟਹਿਲੀਏ ਸਰਦਾਰ ਗੁਰਦਿਤ ਸਿੰਘ ਸੂਬੇਦਾਰ ਆਹਲੂਵਾਲੀਏ ਹਨ॥

(੨੨) ਏਸ ਗ੍ਰੰਥਸਾਹਿਬ ਜੀ ਦੀ ਸੇਵਾ ਠਾਕੁਰ ਅੰਤਰਜਾਮੀ ਜੀ ਦੀ ਧਰਮਸਾਲਾ ਦੇ ਮਹੰਤ ਸਾਧੂਸਿੰਘਜੀਕਰਦੇ ਹਨ ਪੱਤਰੇ ੫੫੫, ਲਿਖਤ ਪੱਤਰੇਸਯਾਹੀ ਸਭ ਕੁਛ ਪੁਰਾਤਨ ਹੈ ॥

(੨੩) ਏਹ ਗ੍ਰੰਥਸਾਹਿਬ ਜੀ ਸ੍ਰੀ ਦਰਬਾਰ ਸਾਹਿਬ ਜੀ ਦੇ ਚਰਾਗੀਆਂ ਦੇ ਬੁੰਗੇ ਦੇ ਮਾਲਕ ਹਨ ਟਹਿਲ ਭਾਈ ਮਣਸਾ ਸਿੰਘ ਚਰਾਗੀਆ ਕਰਦਾ ਹੈ ੬-੭ ਪਤਰੇ ਅਰ ਬਹੁਤ ਪੁਰਾਤਮੀ ਹਨ ॥

(੨੪) ਏਸ ਸ੍ਰੀਗੁਰੂ ਗ੍ਰੰਥਸਾਹਿਬ ਜੀਦੀ ਸੇਵਾ ਮਹੰਤ ਈਸਰ ਸਿੰਘ ਜੀ ਲਵਈ ਬੁੰਗੇ ਵਿਖੇ ਕਰਦੇ ਹਨ ੭੯੭ ਪੱਤਰੇ ਅਰ ਲਿਖਤ ਪੁਰਾਤਮੀ ਸੁੰਦਰ ਅਰ ਸੁੱਧ ਬੀ ਚੰਗਾ ਹੈ,ਮਹੰਤਜੀ ਦਾ ਕਥਨ ਹੈ,ਕਿ ਇਸ ਉਤੋਂਕਇਯਾਂਪਰੇ

ਆਂ ਨੇ ਸੋਧਾ ਪੜੀ ਹੈ ॥

੨੫ ) ਏਹ ਗ੍ਰੰਥਸਾਹਿਬ ਬੀ ਪੁਰਾਤਨੀ ਹਨ ਅਰ ਮਲਵਈ ਬੁੰਗੇ ਵਿਚੇਹੀ ਬਿਰਾਜਮਾਨ ਹਨ

( ੨੬ ) ਏਹ ਆਸਵਾਰਾ ਭਾਈ ਸ਼ੇਰ ਸਿੰਘ ਜੀ ਛੋਟੇ ਬੁੰਗੀਏ ਸਿੰਘ ਦਾ ਨਵੀ ਨ ਲਿਖਤ ਪੱਤਰੇ ਸਤਰਾਂ ਸਭ ਅੱਛੇ ਸੁੰਦਰ ਹਨ ॥

( ੨੭ ) ਇਹ ਗ੍ਰੰਥਸਾਹਿਬ ਜੀ ਬੀ ਮਹੰਤ ਅੰਤਰਜਾਮੀ ਸੰਤ ਦੀਧਰਮਸਾਲ ਮੇ ਸਿੰਘਾਸਨ ਪਰ ਬਿਰਾਜਮਾਨ ਹਨ. ਅਰ ਬਹੁਤ ਪਰਾਚੀਨ ਹਨ ॥

( ੨੮ ) ਦੀਵਾਨ ਬੂਟਾਸਿੰਘ ਜੀ ਦੇ ਆਫਤਾਬ ਪੰਜਾਬ ਨਾਮੇ ਛਾਪੇ ਖਾਨੇਦੇ ਛਪੇ ਹੋਏ ਹਨ, ਗੁਰਦਵਾਰੇ ਦਰਸਨੀ ਡਿਉੜੀ ਗੁਰੂਕਾ ਬਜਾਰ ਮੈ ਬਿਰਾਜਦੇਹਨ, ਅਕਾਰ ਪੂਰਾ ਸਫੇ ੧੨੧੪ ਹਨ, ਜੋ ਅੱਛੇ ਸੁੱਧ ਹਨ,

( ੨੯ ) ਛਾਪਾ ਸਯਾਲਕੋਟ ਕਾ ਅਕਾਰ ਛੋਟਾ ਜਨਮਸਾਖੀ ਦੀ ਪੋਥੀ ਵਰਗਾ ਸੋਧ ਬਹੁਤ ਹੈ ਮਹੰਤ ਗੁਰਦਿਤ ਸਿੰਘ ਜੀ ਦੇ ਡੇਰੇ ਬਿਰਾਜਦੇ ਹਨ,

( ੩੦ ) ਛਾਪਾ ਜੀਂਦ ਅਕਾਰ ਪੂਰਾ ਅੱਖਰ ਸੁੰਦਰ ਮੋਟੇ ਅਰ ਸੋਧਾਈ ਚੰਗੀ ਤਰ੍ਹਾਂ ਹੋਈ ਹੋਈ ਹੈ, ਕਹਿੰਦੇ ਹਨ ਕਿ ਮਹਾਰਾਜਾ ਨੇ ੧੧ ਗ੍ਰੰਥਸਾਹਿਬ ਜੀ ਦਾ ਪ੍ਰਕਾਸ ਕਰਕੇ ੧੧ ਸੋਧਕਾਂ ਤੇ ਸੁੱਧ ਕਰਵਾਇਆ ਸੀ, ਸੋ ਹੋਰ ਬਹੁਤਿਆਂ ਨਾਲੋਂ ਸੁੱਧ ਹੈ ਏਹ ਪਰੈੱਸੀ ਡੇਟ ਸਾਹਿਬ ਕੌਂਸਲ ਰਿਆਸਤ ਜੀਂਦ ਤੇ ਆਏ ਸੇ ਸਫੇ ੨੦੭੯ ਹਨ ਅਰ ਆਸਫੋਟਕ ਕਵਿਤ ਇਸਵਿਚਹੈਨਹੀ॥

( ੩੧ ) ਛਾਪਾ ਅਮਰਿਤ ਸਰ ਜੀਕਾ ਕਾਗਜ ਅਰ ਅੱਖਰ ਮੋਟੇਸੁੰਦਰ ਅਕਾਰ ਪੂਰਾ ਸਫੇ ੧੪੭੮ ਸੋਧ ਬਹੁਤ ਪੰਡਤ ਭਗਵਾਨ ਸਿੰਘ ਜੀ ਦਾ ਬਾਰੇ ਪੰਥਵਿਚ ਸ਼ੋਰ ਮਚਾਉਣ ਦਾ ਕਾਰਨ ਇਹੋ ਗਰੰਥਸਾਹਿਬ ਜੀ ਦਾ ਛਾਪਾ ਹੈ ਪੰਡਤ ਜੀ ਲਿਖਦੇ ਹਨ, ਕਿ ਇਸਦੇ ਸੋਧਕ ਨੇ ਕਈ ਤੁਕਾਂ ਮਨਘੜਤ ਕਰਕੇ ਸੁਧ ਕੀਤੀਆਂ ਹਨ ਏਹ ਗੁਰਦਵਾਰਾ ਦਾਹਲੀ ਸਾਹਬ ਅਰ ਸੰਤ ਭਾਈ ਰਾਮ ਸਿੰਘ ਜੀ ਅਰ ਭਾਈ ਨਰੈਣ ਸਿੰਘ ਜੀ ਮਾਸਟਰ ਔਰ ਬੀ ਸਕੂਲ ਇਨਾਂ ਇੰਨਾਂ ਥਾਵਾਂ ਤੇ ਆਏ ਸੇ ॥

( ੩੨ ) ਛਾਪਾ ਟਾਇਪ ਅਕਾਰ ਮਝਲਾ ਸਫੇ ੧੪੧੧ ਅਖਰ ਸੁੰਦਰ ਵਿਰਲੇ ਮੇਲ ਦਾ ਟੈਪ ਸੁਧਾਈ ਸਾਧਾਰਨ ਸਰਦਾਰ ਸੁੰਦਰ ਸਿੰਘ ਸਾਹਿਬ ਰਈਸ

ਮੰਜੀਠਾ ਸੇ ਆਏ ਸੇ .

ਏਨਾਂ ਗ੍ਰੰਥਸਾਹਿਬਾਂ ਦਾ ਨਿੱਤ ਪ੍ਰਕਾਸ਼ ਹੁੰਦਾ ਅਰ ਧੂਪਦੀਪ ਪੁਸ਼ਪਮਾਲਾ ਆਦਿ ਪੂਜਨ ਕਰਕੇ ਪਾਠ ਛਾਪਾ ਜੀਂਦ ਪਰ ਕਰਦੇ ਆਰਸਭ ਸੋਧਕ ਦੇਖਦੇ ਜਾਂਦੇ ਸੇ। ਜਿਨਾਂਦਾ ਪਾਠ ਨਾ ਮਿਲੇ ਉਹ ਥਾਂਹ ਖਾਲੀ ਕਰਦਿੰਦੇ ਸੇ ਅਰ ਉਹ ਪਾਠ ਇਕ ਪਤ੍ਰੇ ਪਰ ਲਿਖਿਆ ਜਾਂਦਾ ਸੀ ॥

## ਸੋਧਕ ਕੇਹੋ ਜੇਹੇ ਅਰ ਕੌਣ ਕੌਣ ਰੱਖੇ ਗਏ

ਸ੍ਰੀ ਅੰਮ੍ਰਿਤਸਰ ਜੀ ਦੇ ਬੜੇ ਬੜੇ ਮੁਖੀ ਗਿਆਨੀ ਵਿਦ੍ਵਾਨਾ ਦੇ ਡੇਰੇ ਆਰ ਘਰਾਂ ਵਿਖੇ ਜਾ ਜਾ ਕੇ ਬੇਨਤੀ ਕੀਤੀ ਗਈ, ਕਿ ਆਪ ਦਸਮਗ੍ਰੰਥ-ਸਾਹਿਬ ਜੀ ਦੀ ਸੁਧਾਈ, ਗੁਰੂ ਜੀਦੀ ਸੇਵਾ, ਅਰ ਪੰਥ ਦਾ ਉਪਕਾਰ, ਆਰ ਆਪਣੇ ਜਨਮ ਦਾ ਉਧਾਰ, ਅਰਮੁੱਖ ਧਰਮ (ਫਰਾਇਜ਼) ਜਾਣਕੇ ਕਰੋ, ਤਾਂ ਸਭਨਾਂ ਮਹਾਤਮਾ ਨੇ ਦਰਸਨ ਆਣ ਦਿਤਾ, ਪਰ ਜਿਨਾਂ ਦੇ ਮਨ ਵਿਚ ਕੁਛ ਪ੍ਰੇਮ ਦੀ ਅੰਸ ਸੀ ਸੋ ਮੁਫਤ ਸੇਵਾ ਕਰਦੇ ਰਹੇ ਅਰ ਉਨਾਂ ਦੇ ਨਾਮ ਏਹ ਹਨ ॥

(੧) ਭਾਈ ਮਿਨਾਸਿੰਘ ਜੀ ਹਕੀਮ ਪਾਠ ਸਪਸ੍ਟ ਅਰ ਸੁੱਧ ਕਰਦੇ ਹਨ, ਅਰ ਜੇ ਕੋਈ ਪਾਠਕ ਅਸੁੱਧ ਪੜੇ ਤਾਂ ਦੂਰ ਬੈਠੇ ਕੰਠਾਗ੍ਰ ਤੇ ਦੂਜੇ ਨੂੰ ਦੱਸਸਕਦੇ ਹਨ ਅਰ ਅੰਗ੍ਰੇਜ਼ੀ ਫਾਰਸੀ ਗੁਰਮੁਖੀ ਦੇ ਵ੍ਯਾਕਰਨ, ਕੋਸ, ਕਵਿਤਾ ਆਦਿ ਸੇ ਗਯਾਤਗੋਯਹਨ ਆਰ ਇਨਾਂ ਦਾ ਭਤੀਜਾ ਸੰਤੋਖਸਿੰਘ ਮਿਡਲਪਾਸ ਹੈ ਇਹ ਵਾਰੋ ਵਾਰੀ ਕੰਮ ਕਰਦੇ ਰਹੇ ਹਨ ਪਰ ਹਾਜ਼ਰੀ ਇਨਾਂ ਦੀ ਬਹੁਤ ਹੀ ਘੱਟ ਰਹੀ ਹੈ ।

(੨) ਭਾਈ ਨਰੈਣਸਿੰਘ ਜੀ ਮਾਸਟਰ ਗਵਰਨਮਿੰਟ ਸਕੂਲ ਮੇ ਫਾਰਸੀ ਦੇ ਉਸਤਾਦ ਹਨ, ਅਤੇ ਰਹਿਤ ਮ੍ਰਯਾਦਾ ਮੇ ਪੂਰੇ, [illegible] ਜ਼ਿੰਦਗੀਨਾਮੇ ਦੀ ਟੀਕਾ ਇਨਾਂ ਦੀ ਛਾਪੀ ਹੋਈ ਸਾਰੇ ਪ੍ਰਸਿੱਧ ਹੈ, ਹਾਜਰੀ ਇਨਾ ਦੀ ਬੀ ਨੌਕਰੀ ਦੇ ਕਾਰਨ ਬਹੁਤ ਹੀ ਘੱਟ ਰਹੀ ਹੈ ॥

(੩) ਭਾਈ ਠਾਕਰਸਿੰਘ ਜੀ ਮੁਨਸੀ ਦਫਤਰ ਮਯੂਨਸਪਿਲ ਕਮੇਟੀ ਜਾਤੀ ਦੇ ਬ੍ਰਾਹਮਣ ਹਸਮੁਖ ਅਰ ਸਰਲ ਸੁਭਾਵ ਫਾਰਸੀ ਗੁਰਮੁਖੀ ਪਿੰਗਲ ਕਾਵ੍ਯ ਵਿਦ੍ਯਾ ਵਿਚ ਕਵੀ ਆਰ ਰਾਗ ਵਿਦ੍ਯਾ ਵਿਚ ਬੀ ਨਿਪੁਣ ਹਨ,

ਜਿਨਾਂ ਦੇ ਹਨੂਮਾਨ ਨਾਟਕ ਕੰਠਾਗ੍ਰ ਹੈ, ਅਰ ਹਾਜਰੀ ਇਨਾਂ ਨੇ ਅੰਤ ਤਕ ਪੂਰੀ ਨਿਬਾਹੀ ਹੈ ॥

(੪) ਭਾਈ ਹਜੂਰਾਸਿੰਘ ਜੀ ਰਾਗੀ ਸ੍ਰੀ ਦਰਬਾਰਸਾਹਿਬ ਜੀ ਦੇ ਅਰ ਸੰਗਤ ਲੱਕੜ ਮੰਡੀ ਦੇ ਸਿਕਤਰ ਇਨਾਂ ਨੇ ਗੁਰੂ ਬ ਣੀ ਦਾ ਸੰਗ੍ਰਹ ਕਰਕੇ ਟੱਕ ਗੁਟਕਾ ਛਪਵਾਯਾ ਹੋਯਾ ਹੈ ਜਿਸਵਿਚ ਜਨਮ ਵਿਆਹ ਆਦ ਸਭ ਸਮੇ ਸਮੇ ਦੇ ਸਬਦ ਵਖੋ ਵਖ ਲਿਖੇ ਹਨ ਜੋ ਗੁਰਸਿੱਖਾਂ ਨੂੰ ਬੜੀ ਸਹਾਇਤਾ ਦਿੰਦੇ ਹਨ ਹਾਜਰੀ ਵਿਚ ਇਨਾਂ ਦੀ ਬੀ ਸਹਾਇਤਾ ਮਿਲਦੀ ਰਹੀ ਹੈ [illegible]

(੫) ਧਰਮਸਿੰਘ ਜੀ ਮੈਂਬਰ ਖਾਲਸਾ [illegible] ਸੂਬਾ ਅੰਮ੍ਰਿਤਸਰਜੀ ਕਿਰਤੀ ਸਿਖ ਗੁਰਮੁਖੀ ਸੁਭਾਵ ਚੌਂਕੀ ਚੜ੍ਹਦੇ ਛਬੀਲ ਦੀ ਸੇਵਾ ਆਦ ਧਰਮ-ਕਾਰਜ ਕਰਦੇ ਰਹਿੰਦੇ ਹਨ ਇਨਾਂ ਨੇ ਅੰਤ ਤਕ ਬੜੇ ਪ੍ਰੇਮ ਨਾਲ ਸੇਵ ਨਿਬਾਹੀ ਹੈ ॥

(੬) ਭਾਈ [illegible] ਜੀ ਸ੍ਰੀਮਾਨ ਗਯਾਨਸਿੰਘ ਜੀ ਸਰਬਤ੍ਰ ਪ੍ਰਸਿਧ ਗਿਜਾਨੀ ਦੇ ਪੁਤ੍ਰ ਐਮ- ਬੀ ਸਕੂਲ ਮੇਂ ਗੁਰਮੁਖੀ ਦੇ ਉਸਤਾਦ ਅਤੇ ਸੁੰਦਰ ਸੁਰੀਲੇ ਪਾਠਕ ਹਨ, ਵਿਚ ਤਿੰਨ ਮਹੀਨੇ ਤਕ ਬੀਮਾਰ ਰਹੇ ਇਸਲਈ ਹਾਜਰੀ ਲਗ ਭਗ ਤਿੰਨ ਮਹੀਨੇ ਹੈ ॥

(੭) ਭਾਈ ਦਰਬਾਰਾ ਸਿੰਘਜੀ [illegible] ਤਕ ਅੰਗ੍ਰੇਜੀ ਫਾਰਸੀ ਪਠਤ ਅਰ ਗੁਰਮੁਖੀ [illegible] ਗਯਾਨੀ ਤਕ ਕੰਮ ਕਰਕੇ ਸਾਰਟੀ-ਫਿਕਟ ਪਾਏ ਹੋਏ ਸ੍ਰੀ ਅੰਮ੍ਰਿਤਸਰ ਜੀ ਦੇ ਮੁਖੀ ਗਯਾਨੀ ਗਯਾਨਸਿੰਘ ਜੀਦੇ ਪੋਤ੍ਰੇ ਹਨ, ਹਾਜਰੀ ਲਗ ਭਗ ਅੱਧ ਦੇ ਹੈ ॥

(੮) ਜੈਦਯਾਲਸਿੰਘ ਜੀ ਮਿਡਲਪਾਸ ਐਮ, ਬੀ ਬ੍ਰਾਂਚ ਸਕੂਲ ਮੇਂ ਉਸਤਾਦ ਅਰ ਗੁਰਬਾਣੀ ਦੇ ਪਰਮ ਪ੍ਰੇਮੀ ਅਰ ਨਾਮ ਦੇ ਰਸੀਏ ਬੜੇ ਗੁਰਮੁਖ ਲੋਕ ਹਨ, ਹਾਜਰੀ ਸੇਵਾ ਅੰਤ ਪ੍ਰਯੰਤ ਇਨਾਂ ਨੇ ਨਿਬਾਹੀ ਹੈ ॥

(੯) ਗੁਰਦਯਾਲਸਿੰਘਜੀ ਕੁਝਰਾਂਵਾਲੇ ਨਗਰ ਦੇ ਨਿਵਾਸੀ ਕਿਰਤੀ ਅਤੇ ਬੜੇ ਗੁਰਮੁਖ ਲੋਕ ਹਨ, ਇਨਾਂ ਨੇ ਮਨ ਦੇ ਪ੍ਰੇਮ ਨਾਲ ਸੇਵਾ ਸੰਪੂਰਨ ਕੀਤੀ ॥

(੧੦) ਕਿਸਨਸਿੰਘ ਜੀ ਰਾਮਸਿੰਘ ਜੀ ਕਿਰਤੀ ਸਿੱਖ ਚਾਵਲਾਂ ਦੀ ਦੁਕਾਨ ਕਰਦੇ ਹਨ ਸਤਸੰਗਤ ਸਭਾ ਦੇ ਮੈਂਬਰ ਬੜੇ ਪ੍ਰੇਮੀ ਹਨ, ਇਨਾਂ ਬੀ ਮਨ ਦੇ ਪ੍ਰੇਮ ਨਾਲ ਸੇਵਾ ਸੰਪੂਰਨ ਕੀਤੀ ॥

(੧੧) ਨਰੈਨਸਿੰਘ ਜੀ ਸਿਕਤ੍ਰ ਖਾਲਸਾ ਸਤਿ ਸੰਗਤ ਸਭਾ ਕਿਰਤੀ ਸਿੱਖ, ਠਾਕਰਸਿੰਘ ਜੀ ਚਾਵਲਾਂਵਾਲੇ ਮੈਂਬਰ ਸਤਸੰਗਤ ਸਭਾ, ਪ੍ਰਤਾਪਸਿੰਘ ਜੀ ਇੰਟ੍ਰੈਨਸ ਪਾਸ ਅਰ ਸਿਕੱਤਰ ਖਾਲਸਾ ਵਿਦਯਾਰਥੀ ਸਭਾ ਦੇ, ਭਗਵਾਨ ਸਿੰਘ ਜੀ ਸਿਕਤਰ ਸੰਗਤ ਚੌਰਸਤੀ ਅਟਾਰੀ, ਹਰਨਾਮਸਿੰਘ ਜੀ ਮੈਂਬਰ ਵਿਦਯਾਰਥੀ ਸਭਾ, ਹਰਨਾਮਸਿੰਘ ਜੀ ਕਲ੍ਹਰਕ ਕਿਲਾ ਗੋਬਿੰਦਗੜ੍ਹ, ਬੂੜਸਿੰਘ ਜੀ ਸਿਕੱਤਰ ਸੰਗਤ ਕਟੜਾ ਕਨੱਯਾਂ, ਟੇਕਸਿੰਘ ਜੀ ਸਿਕੱਤਰ ਸੰਗਤ ਚੌਕ ਬਾਬਾਸਾਹਿਬ, ਰਾਮਸਿੰਘ ਜੀ ਅਤਾਰ, ਮੱਖਣਸਿੰਘ ਜੀ ਹਲਵਾਈ, ਗੁਰਦਿੱਤ ਸਿੰਘ ਜੀ ਖੂਹਵਾਲੇ, ਘਨਯਾਸਿੰਘ ਤੇਜਾਸਿੰਘ ਜੀ ਇਤਯਾਦਿ ਹੋਰ ਕਈ ਪ੍ਰੇਮੀ ਵਾਰੀ ਵਾਰੀ ਸੁਧਾਈ ਦੇ ਕੰਮ ਵਿਚ ਅੰਤ ਤਕ ਸਹਾਇਕ ਰਹੇ ॥

# ਜਿਨਾਂ ਸੋਧਕਾਂ ਦੀ ਤਿਲ ਫੁਲ ਮਾਤ੍ਰ ਸੇਵਾ ਹੁੰਦੀ ਰਹੀ ਉਨਾਂ ਦੇ ਨਾਮ ਏਹ ਹਨ

(੧) ਭਾਈ ਬਿਸਨਸਿੰਘ ਜੀ ਪੁਜਾਰੀ ਗੁਰਦੁਆਰਾ ਲੋਹਗੜ੍ਹ ਸਾਹਿਬ ਪਿੰਗਲ ਪ੍ਰਸਤਾਰ ਅਰ ਕਾਵਯ ਵੇਤਾ ਕਵੀ ਅਰ ਬੜੇ ਗੁਣੀ ਅਰ ਬੜੇ ਸੁੰਦਰ ਲਿਖਾਰੀ ਹਨ ਇਨਾਂ ਦੀ ਉਮਰ ਬਹੁਤ ਬ੍ਰਿਧ ਪਰੰਤੂ ਨਿੱਤ ਪ੍ਰੇਮ ਨਾਲ ਸੇਵਾ ਕਰਦੇ ਰਹੇ ਅਰ ਇਨਾਂ ਨੇ ਦਸਮ ਗ੍ਰੰਥ ਜੀ ਦੇ ਛੰਦਾਂ ਦੇ ਭੇਦ ਬੀ ਪਿੰਗਲ ਅਨੁਸਾਰ ਰਚੇ ਹਨ ॥

(੨) ਭਾਈ ਸ਼ੇਰ ਸਿੰਘ ਜੀ ਪਾਠਕ ਅਰ ਲਿਖਾਰੀ ਅਰ ਝੰਡੇ ਬੁੰਗੇ ਸਾਹਿਬ ਦੇ ਪੁਜਾਰੀ ਗੁਰਮੁਖ ਲੋਕ ਅਰ ਵੱਡ ਖਾਣਦਾਨੇ ਸੰਤਸੇਵੀ ਉਦਾਰ ਚਿੱਤ ਕਥਾ ਕੀਰਤਨ ਦੇ ਪ੍ਰੇਮੀ ਹਨ, ਇਨਾਂ ਨੇ ਬੀ ਸੇਵਾ ਸੁਧਾਈ ਦੀ ਅੰਤ ਤਕ ਨਿਬਾਹੀ ॥

(੩) ਸੂਰਤ ਸਿੰਘ ਜੀ ਵਿਹੰਗਮ ਪੋਠੋਹਾਰੀਏ ਸਿੱਖ ਚੌਕੀਦਾਰੀਨ ਵਾ

ਹੀ ਸਕੂਲ ਦੇ ਛੋਟੀ ਅਵਸਥਾ ਵਿਚ ਅਜਿਹੀ ਚਤੁਰਾਈ ਨਾਲ (ਗਲਤੀ) ਭੁੱਲ ਫੜਦੇ ਸੇ ਜੋ ਹੋਰ ਸਭ ਸੋਧਕ ਹੈਰਾਨ ਹੁੰਦੇ ਸੇ ਇਹਭੀ ਅੰਤਤਕ ਸੇਵਾ ਸੋਧ ਦੀ ਕਰਦੇ ਰਹੇ ॥

(੧੪) ਨਥਾਸਿੰਘ ਜੀ ਬਾਂਕੇ ਅਰ ਇਨਾਂ ਦੇ ਛੋਟੇ ਭਾਈ ਗੁਰਦਿਤਸਿੰਘ ਜੀ ਪੁਜਾਰੀ ਸ੍ਰੀ ਦਰਬਾਰਸਾਹਿਬ ਜੀ ਦੇ ਸੋਧਾਈ ਦੀ ਪੂਰਨਤਾਈ ਤਕ ਇਨਾਂ ਨੈ ਬੜਾ ਪ੍ਰੇਮ ਅਰ ਪ੍ਰੀਤੀ ਦਿਖਾਈ ॥

(੧੫) ਦਰਬਾਰਾਸਿੰਘ ਜੀ ਨਿਹੰਗਸਿੰਘ ਬਹੁਤ ਵਿਦਯਾਪਠਤ ਨਹੀ ਹਨ, ਤਾਂਭੀ ਇਨਾਂ ਦਾ ਪ੍ਰੇਮ ਅੰਤਤਕ ਨਿਭਿਆ ॥

(੧੬) ਬੁਧਸਿੰਘ ਜੀ ਗੁਰਦੁਆਰੇ ਰਾਮਸਰ ਸਾਹਿਬ ਦੇ ਤ੍ਰੀਬੀ ਅਰ ਸ੍ਰੀ ਦਰਬਾਰਸਾਹਿਬ ਜੀ ਵਿਖੇ ਰਾਗੀ ਹਨ ਇਨਾਂ ਨੈਂ ਬੀ ਸੋਧਾਈ ਅੰਤ ਤਕ ਪਹੁੰਚਾਈ ॥

(੧੭) ਮਿਹਰਵਾਨਸਿੰਘ ਜੀ ਸਿਕਦਾਰਪੁਰੀਏ ਬਿਹੰਗਮ ਸਾਧਕ ਅਰ ਹਜ਼ੂਰ ਅਬਚਲਨਗਰ ਨਿਵਾਸ ਦੇ ਬੜੇ ਪ੍ਰੇਮੀ ਹਨ, ਏਹ ਬੀ ਸੋਧ ਪੂਰੀ ਹੋਣੇ ਤਕ ਹਾਜ਼ਰ ਰਹੇ ॥

(੧੮) ਸੰਤ ਲਛਮਨਦਾਸ ਜੀ ਉਦਾਸੀ ਸੰਗਲ ਵਾਲੇ ਅਖਾੜੇ ਦੇ ਨਿਵਾਸੀ ਹਨ, ਜਿਨਾਂ ਚਿਰ ਹੋ ਸਕਿਆ ਏਹ ਬੀ ਸੋਧਕ ਬਣੇ ਸੇਵਾ ਕਰਦੇ ਰਹੇ।

(੧੯) ਤਖਤ ਅਕਾਲ ਬੁੰਗੇ ਸਾਹਿਬ ਜੀ ਦੇ ਰਹੁਰਾਸੀਏ ਨਰੈਣਸਿੰਘ ਦੇ ਪੁਤ੍ਰ ਠਾਕਰਸਿੰਘ ਜੀ ਬੀ ਸੋਧਕਾਂ ਵਿਖੇ ਬੇਨਾਗਾ ਹਾਜ਼ਰ ਰਹੇ ॥

(੨੦) ਬਿਹੰਗਮ ਬਿਸਨਸਿੰਘ ਜੀ ਸੁਲਤਾਨਪਿੰਡ ਵਿਖੇ ਧਰਮ-ਸਾਲੀਏ ਹਨ ਇਹ ਬੀ ਨਿਤ ਨਿਰਵਿਘਨ ਸੋਧਕਾਂ ਵਿਖੇ ਸੇਵਾ ਕਰਦੇ ਰਹੇ ॥

(੨੧) ਰਾਮਲੋਕ ਜੀ ਸੰਤ ਜੋਤੀ ਦੇ ਥਾਣੀਏ ਸਤਗੁਰੂ ਦੇ ਪ੍ਰੇਮੀ ਸਿੱਖ ਹਨ ਏਹ ਬੀ ਸੋਧਕਾਂ ਵਿਚ ਬੈਠਕੇ ਕਈ ਦਿਨ ਸੇਵਾ ਕਰਦੇ ਰਹੇ ॥

ਇਨਾਂ ਸੋਧਕਾਂ ਵਿਚ ਭਾਈ ਸੇਰਸਿੰਘ ਜੀ ਭਾਈ ਠਾਕਰਸਿੰਘ ਜੀ ਭਾਈ ਨਰੈਣਸਿੰਘ ਜੀ ਮਾਸਟਰ ਭਾਈ ਧਰਮਸਿੰਘ ਜੀ ਭਾਈ ਜੈਦਿਆਲਸਿੰਘ ਜੀ ਗੁਰਦਿਤਾਸਿੰਘ ਜੀ ਬਾਂਕੇ ਮਹੰਤ ਅਜੀਤਸਿੰਘ ਜੀ ਅਰ ਪੰਡਤਭਗਵਾਨਸਿੰਘ

ਜੀ ਆਪੋ ਆਪਣੇ ਗ੍ਰੰਥ ਸਾਹਿਬ ਜੀ ਸੋਧਦੇ ਬੀ ਰਹੇ। ਹਰਤਾਲ ਕਲਮ ਦਵਾਤ ਸਭ ਕੁਛ ਮੁਫਤ ਦਿੱਤਾ ਜਾਂਦਾਸੀ॥

ਮਿਤੀ ਸਾਵਣ ਦਿਣੇ ੯ ਸੰਮਤ ੧੯੫੨ ਸੇ ਅਰੰਭ ਕਰਕੇ ਨਿੱਤ ਬੇਨਾਗਾ ੫ ਫਗਣ ਤਕ ੬ ਯਾ ੪ ਘੰਟੇ ਸੋਧਾਈ ਹੁੰਦੀ ਰਹੀ॥

ਪ ਧਜਾਇ

(੧) ਮਿਤੀ ੬ ਫਗਣ ਨੂੰ ਪਾਠ ਦੀ ਸਮਾਪਤੀ ਦਾ ਇਸ਼ਤਹਾਰ ਪਹਿਲੇ ਦਿੱਤਾ ਗਿਆ ਸੀ। ਭਾਈ ਸਾਧੂਸਿੰਘ ਜੀ ਡਿਪਟੀ ਕਨਸਰਵੇਟਰ ਜੋ ਸ੍ਰੀ ਦਰਬਾਰਸਾਹਿਬ ਜੀ ਦੇ ਧੂਪੀਆਂ ਵਿੱਚੋਂ ਗੁਰਮੁਖ ਸਿੱਖ ਅਰਪੰਥ ਦੇ ਸੁਭਇੱਛਕ ਧਰਮਾਤਮਾ ਉਪਕਾਰੀ ਸਰੀਰ ਹਨ, ਇਨਾਂ ਦੇ ਖਰਚ ਸੇ ਦਰਸਨੀ ਦਰਵਾਜਾ ਸ੍ਰੀ ਦਰਬਾਰ ਸਾਹਿਬ ਜੀ ਦੇ ਅੱਗੇ ਸਭਨਾਂ ਗ੍ਰੰਥ ਸਾਹਿਬਾਂ ਦਾ ਪ੍ਰਕਾਸ ਕਰਕੇ ਸਣੇ ਸਰਦਾਰ ਅਰਜਨਸਿੰਘ ਜੀ ਸਰਬਰਾਹ ਅਰ ਮੁਖੀ ਮੁਖੀ ਪੁਜਾਰੀ ਸਿੰਘ ਅਰਸਾਰੇ ਸੋਧਕ ਗ੍ਰੰਥੀ ਸਿੰਘਾਂ ਦਾ ਅਕਸ ਲਿਆ ਗਿਆ। ਇਹ ਮੂਰਤ ਅਤਿ ਸੁੰਦਰ ਬਣੀ ਹੈ। ਜੋ ੧॥) ਕੋ ਸੋਦਾਗਰ ਬਿਸਨਸਿੰਘ ਹਾਲਬਜਾਰ ਸੇ ਮਿਲ ਸਕਦੀ ਹੈ॥

(੨) ੪ ਫਗਣ ਨੂੰ ਦਸਮਗ੍ਰੰਥ ਸਾਹਿਬ ਜੀ ਬੜਾ ਅਕਾਰ ਜਿਸ ਦੀ ਸਰਦਾਰ ਦੇਸਾਸਿੰਘ ਸਾਹਿਬ ਸਰਦਾਰ ਲਹਿਣਾਸਿੰਘ ਜੀ ਵਲੋਂ ਸੇਵਾ ਹੋਈ ਅਰ ਤਖਤ ਸਾਹਿਬ ਪਰ ਬੜੇ ਅਦਬ ਸੇ ਬਿਰਾਜਮਾਨ ਹਨ, ਇਨਾਂ ਦਾ ਅਖੰਡੀ ਪਾਠ ਵਿਧੀ ਪੂਰਬਕ ਰਖਿਆ ਗਿਆ। ੧੬ ਪਹਿਰ ਅਖੰਡ ਪਾਠ ਹੋਯਾ ਅਰ ੧੫ ਪਹਿਰ ਝੜੀ ਬੀ ਅਖੰਡ ਫੂਲ ਬਰਸਾਉਂਦੀ ਰਹੀ॥ ੬ਫਗਣ ਸੰਮਤ ੧੯੫੨ ਐਤਵਾਰ ਪਹਿਰ ਰਾਤ ਰਹਿੰਦੀ ਅਕਾਸ ਨਿਰਮਲ ਹੋ ਗਿਆ ਆਪਣੇ ਸਮੇ ਪਰ ਦਿਨਪਤੀ ਮਹਾਰਾਜ ਨੇ ਪ੍ਰਕਾਸਮਈ ਕਿਰਨਾਂਦਾ ਮੁਕਟ ਪਹਿਨੇ ਦਰਸਨ ਦੇ ਕੇ ਦੀਵਾਨ ਦੀ ਆਗਿਆ ਦਿੱਤੀ। ਗਲੀਚੇ ਅਰ ਦਰੀਆਂ ਉਪਰ ਸਫੈਦ ਚਾਦਰਾਂ ਦਾ ਫਰਸ ਦੂਰ ਤਕ ਵਿਛਾਯਾ ਗਿਆ ਵਿਚਕਾਰ ਤਖਤ ਸਾਹਿਬ ਪਰ ਬੜੇ ਬਾਬਾ ਜੀ (ਵਡੇ ਅਕਾਰਵਾਲਾ) ਬਿਰਾਜਮਾਨ, ਸੋਲਾਂ ਗ੍ਰੰਥਾਂਸਾਹਿਬਾਂ ਦਾ ਪ੍ਰਕਾਸ ਸੱਜੇ ਅਰ ੧੬ ਦਾ ਖਬੇ, ਉਪਰ ਬੜੇ ਬੜੇ ਕੀਮਤੀ ਰੁਮਾਲ ਜਗਮਗਾਉਂਦੇ ਅਰ ਫੁਲਾਂ ਦਿਯਾਂ ਮਾਲਾ ਦੀ ਸੋਭਾ ਸਣੇ ਅਨੂਪ ਛਬ ਪਾ ਰਹੇ ਸਨ।

ਇਕ ਇਕ ਸੋਧਕ ਗ੍ਰੰਥੀ ਤਾਬਿਆ ਬੈਠਾ ਅਰ ਇਕ ਇਕ ਟਹਿਲ ਵਾਲਾ ਚਾਂਦੀ ਸੋਨੇ ਦੇ ਡੰਡੀ ਵਾਲੇ ਚੌਰ ਝੁਲਉਂਦਾ ਖੜਾ ਸੀ (੫] ਆਗੇ ਸ੍ਰੀ ਦਰਬਾਰ ਸਾਹਿਬ ਜੀ ਦੇ ਵਡੇ ਰਾਗੀਆਂ ਦੀ ਚੌਂਕੀ ਇਨਾਂ ਦੇ ਨਾਲ ਖਾਲਸਾ ਸਤਸੰਗਤ ਸਭਾਦੀ ਕੀਰਤਨ ਮੰਡਲੀ ਫੇਰ ਭਜਨ ਮੰਡਲੀ ਸੰਗਤ ਲਕੜ ਮੰਡੀ ਦੀ ਫੇਰ ਖਾਲਸਾ ਭਜਨ ਮੰਡਲੀ ਸੰਗਤ ਚਾਵਲ ਮੰਡੀ ਦੀ ਮਨੋਹਰ ਸੁਰਾਂ ਨਾਲ ਸੰਬਦਾਂ ਦਾ ਉਚਾਰ ਕਰਦੇ ਸੇ।

੬ ਸਰਦਾਰ ਅਰਜਨ ਸਿੰਘ ਸਾਹਿਬ ਰਈਸ ਚਾਹਲ ਸਰਬਰਾਹ ਸਰਦਾਰ ਸੁੰਦਰ ਸਿੰਘ ਸਾਹਬ ਰਈਸ ਮਜੀਠਾ ਆਦੀ ਸਰਦਾਰ ਅਰ ਉਦਾਸੀ ਭੇਖਦੇ ਸ੍ਰੀ ਮਹੰਤ ਨਿਰੰਜਨ ਦਾਸ ਜੀ ਅਰ ਸੇਵਾ ਪੰਥੀ ਸਾਧੂਆਂ ਦੇ ਸ੍ਰੀ ਮਹੰਤਕਿਰਪਾ ਰਾਮ ਜੀ ਆਦ ਸਭ ਸੰਤ ਮਹੰਤ ਅਰ ਸ੍ਰੀ ਦਰਬਾਰ ਸਾਹਿਬਜੀ ਦੇ ਅਰ ਸ੍ਰੀ ੭ ਅੰਮ੍ਰਿਤਸਰ ਜੀਦੇ ਮੁਖੀ ੨ ਗਯਾਨੀ ਅਰ ਸਾਹੂਕਾਰ ਸਿਖ ਸੰਗਤਾਂਦੀਭੀੜ ਅਪਾਰ ਬੇਸੁਮਾਰ ਸੀ। ਚਾਰੇ ਲਾਹਮੋਂ ਕੜਾਹ ਪ੍ਰਸਾਦ ਦੇ ਥਾਲ ਅਰ ਫੁਲਾਂ ਦੇ ਹਾਰ ਲਈ ਸੰਗਤਾਂ ਆ ਰਹੀਆਂ ਸਨ ਵਿਚਕਾਰ ਕੜਾਹ ਪ੍ਰਸਾਦ ਦੇ ਥਾਲਾਂ ਦੀਆਂ ਪੰਕਤਾਂ ਚਿਟੇ ਰੁਮਾਲਾਂ ਸਣੇ ਪਹਿਨੇ ਹੋਏ ਸੋਭਾ ਦੇ ਰਹੀਆਂ ਸਨ। ਸੰਖਾਂ ਦੀਆਂ ਧੁਨਾਂ ਅਰ ਨਰਸਿੰਗੇ ਅਰ ਅੰਗਰੇਜੀ ਬਾਜੇ ਸਹਨਾਈਆਂ ਮੰਗਲਾਚਾਰ ਪ੍ਰਗਟ ਕਰ ਰਹੀਆਂ ਸਨ। ਭੋਗ ਵੇਲੇ ਸਭਨਾਂ ਗਰੰਥ ਸਾਹਿਬਾਂ ਤੇ ਜਾਪਜੀ ਦਾ ਪਾਠ ਅਰ ਚੌਪਈ ( ਹਮਰੀ ਕਰਹੁ ਹਾਥਦੇ ਰਛਾਂ) ਦਾਪਾਠ ਮਿਲਕੇ ਹੋਯਾ ਸਰਦਾਰ ਅਰਜਨ ਸਿੰਘਜੀਦੇ ਹਥੀਂਬਸੰਤੀਰੁਮਾਲਅਰਸਰਦਾਰਸੁੰਦਰਸਿੰਘ ਜੀ ਦੇ ਹਥੀ ਤਿਲਕ ਅਰ ਪੁਸਪ ਚੜਾਏ ਗਏ ਅਰ ਬਸੰਤੀ ਦੁਪਟੇ ਤਖਤ ਸਾਹਿਬਜੀ ਦੀ ਵਲੋਂ ਸਭਨਾਂ ਸੋਧਕਾਂ ਗਰੰਥੀਆਂ ਨੂ ਸਿਰੋ ਪਾਉ ਬਖਸੇ ਗਏ। ਇਸ ਵੇਲੇ ਦੇ ਦੀਵਾਨ ਦੀ ਛਬ ਅਕਥਨੀਯ ਅਰ ਅਨੂਪ ਸੀ॥ ਅਰਦਾਸ ਭਾਈ ਮੁਲਤਾਨ ਸਿੰਘ ਜੀਨੇ ਕੀਤੀ ਇਸ ਵੇਲੇ ਸਰਦੂਲ ਸਿੰਘ ਜੀ ਗਿਆਨੀ ਨੇ ੨੧ ਭੇਟ ਰਖਕੇ ਭੁਲਚੁਕ ਬਖਸਾਉਣ ਦੀ ਅਰਦਾਸ ਕਰਵਾਈ ਜੋ ਅਸੀ ਸਭ ਸੋਧਕ ਭੁਲਣ ਜੋਗ ਅਨੇਕ ਔਗਣਾਂ ਨਾਲ ਭਰੇ ਹੋਏ ੮ ਮਹੀਨੇ ਤਕ ਸਤਗੁਰੂ ਦੇ ਪਵਿਤ੍ਰ ਮੰਦਰਵਿਚ ਬੈਠਦੇ ਰਹੇ ਹਾਂ ਕਈ ਤਰਾਂ ਦੀ ਬੋਲਣ ਬੈਠਣ ਵਿਚ ਬਿਅਦਬੀਆਂ ਹੋ ਜਾਂਦੀਆਂ ਹਨ ਸੋ ਸਤਗੁਰੂ ਬਖਸਣ, ਸੋ ਅਰਦਾਸ ਪਰਵਾਨ ਹੋਈ ਕੜਾਹ ਪ੍ਰਸਾਦ ਵਰਤਾਯਾਗਿਆ ਅਰ ਪਾਲਕੀਆਂ ਵਿਚ ਪਧਰਾਇਕੇ ਗ੍ਰੰਥ

ਸਾਹਿਬ ਜੀ ਮੈਨਾਸਿੰਘ ਜੀਹਕੀਮ ਦੇ ਜ਼ਬਾਨ ਹੋਕੇ ਜਿਨਾ ਜਿਨਾਂ ਧਰਮਸਾਲ਼
ਬੁੰਗਿਆਂ ਤੇ ਆਏ ਸੋ ਪਹੁਚਾਏ ਗਏ ॥

ਉਪਰੰਦ ੭ ਫਗਣ ਸੰਮਤ ਪ੬ ਸੇ ਮਲਵਈ ਬੁੰਗੇ ਵਿਖੇ ਨਿੱਤ ੩ ਘੰਟੇ ਤਕ ਕਮੇਟੀ(ਸਭਾ) ਬੈਠਣ ਲਗੀ ਜਿਸਵਿਚ ਅਗ੍ਰੋਕਤ ਗਜਾਨੀਸਾਹਿਬ ਯਥਾ ਬੁੱਧਿ ਆਪਣੀ ਸੰਮਤੀ ਦਿੰਦੇ ਸੇ। ਇਸ ਵੇਲੇ ਬੀ ਸਭਨਾ ਮੁਖੀ ਅਰ ਮਹਾਤਮਾ ਗਯਾਨੀ ਸਾਹਿਬਾਂ ਦੀ ਸੇਵਾ ਵਿਚ ਪੰਰਾਰਥਨਾ ਕੀਤੀ ਗਈ ਪਰ ਅਗ੍ਰੋਕਤ ਗਿਆਨੀ ਸਾਹਿਬਾਂ ਨੇ ਸੇਵਾ ਪੂਰਨ ਕੀਤੀ ॥

ਏਹ ਗਯਾਨੀ ਨਿਤ ਹਾਜ਼ਰ ਰਹੇ

ਭਾਈ ਭਗਵਾਨਸਿੰਘ ਜੀ
ਭਾਈ ਬਖਸੀਸ ਸਿੰਘ ਜੀ
ਭਾਈ ਦੀਪਸਿੰਘ ਜੀ
ਸੰਤ ਗੋਪਾਲਦਾਸ ਜੀ

ਭਾਈ ਬਿਸ਼ਨਸਿੰਘ ਮ:ਹੈਡਗੁਰਦ੍ਵਾਰਾਲੋਹਗੜ੍ਹ
ਭਾਈ ਧਯਾਨ ਸਿੰਘ ਜੀ ਗਯਾਨੀ
ਭਾਈ ਦਿਆਲਸਿੰਘਜੀ ਸੰਤ
ਭਾਈ ਭਗਵਾਨਸਿੰਘ ਜੀ ਪੰਡਤ
ਭਾਈ ਮੈਨਾ ਸਿੰਘ ਜੀ ਹਕੀਮ
ਭਾਈ ਠਾਕਰ ਸਿੰਘ ਜੀ ਮੁਨਸੀ
ਭਾਈ ਨਰੈਣਸਿੰਘ ਜੀ ਮਾਸਟਰ
ਭਾਈ ਹਜਾਰਾ ਸਿੰਘ ਜੀ ਪੰਡਤ
ਭਾਈ ਹਰਨਾਮਸਿੰਘ ਜੀ ਨਕਈ

ਇਹ ਵਿਦਵਾਨ ਕਿਸੇ ਕਿਸੇ ਦਿਨ ਇਸ ਕੰਮ ਦੀ ਪੂਰਨਤਾਈ ਤਕ ਦਰਸਨ ਦਿੰਦੇ ਰਹੇ। ਜੈਦਯਾਲਸਿੰਘ ਜੀ ਪਰੇਮੀ ਨਿਤ ੩ ਮਹੀਨੇ ਤਕ ਸੇਵਾ ਵਿਚ ਸਾਵਧਾਨ ਰਹੇ ॥

ਵਡਾ ਬਾਬਾ ਸਿਰੋਮਣੀ ਅਰ ਛਾਪਾ ਜੀਂਦਏ ਗ੍ਰੰਥਸਾਹਿਬਜੀਦਾਹਰ ਰੋਜਸਰੂਰ ਅਰ ਹੋਰ ਕਦੀ ਇਕ ਕਦੀ ਦੋ ਲੋੜ ਦੇ ਅਨੁਸਾਰ ਪ੍ਰਕਾਸ ਕੀਤਾ ਜਾਂਦਾ ਸੀ ਰੋਜ ਅਰੰਭ ਸਮੇ ਅਰਦਾਸ ਕੀਤੀ ਜਾਂਦੀ ਸੀ ਕਿ ਹੇ ਸਚੇ ਪਾਤਸਾਹਤੁਸੀ ਆਪ ਸਾਡੇ ਘਟਾਂ ਵਿਚ ਵਸਕੇ ਆਪਣੇ ਸੁਧ ਪਾਠ ਪ੍ਰਗਟ ਕਰੋ ਅਰ ਸਾਥੋਂ ਨਿਰ ਖਤਾ ਨਾਲ ਸੇਵਾ ਲਓ ਉਪਰੰਦ ਸੋਧਾਈ ਦੇ ਸਮੇ ਜਿਨਾਂ ਤੁਕਾਂ ਪਦਾ ਸਬਦਾਂ ਉਤੇ ਭਰਮ ਸੀ ਜੋ ਪੰਜਾਂ ਸਾਹਿਬਾਂ ਦਾ ਪਾਠ ਐਉਂ ਹੈ ਅਰ ੧੯ ਪਰ ਏਹ ਜਾ ੧੨ ਪਰ ਏਹ ੧੯ ਪਰ ਏਹ ਉਨਾਂ ਸਥਲਾਂ ਪਰ ਨੀਸ਼ਾਨ ਲਗੇ ਹੋਏ ਸੇ ਲੋ ਲ ਕੇ ਪਾਠ ਕੀਤਾ ਜਾਂਦਾ ਸੀ ਅਰ ਗਿਆਨੀ ਸਾਹਿਬ ਉਸ ਪਦ ਦਾ ਅ ਅਨ ਕਾਵ ਅਰਪੂਰਾ ਪੂਰਬਲਾ ਕ੍ਰਮ ਅਰ ਵਧੀਕ ਸੰਮਤੀ ( ਗਾਲ੍ਹ

ਰਾਇ ) ਥੀਦਾਰਕੇ ਸੰਮਤੀ ਲਗਾਉਂਦੇ ਸੇ ਜੋ ਇਹ ਪਾਠ ਸੁਧ ਹੈ ਅਰ ਉਸਪਰ ਇਕ ਆੜੀ ਲਕੀਰ — ਦਾ ਨਸ਼ਾਨ ਲਾਯਾ ਜਾਂਦਾ ਸੀ ਇਸਤਰਾਂ ਏਹ ਕਾਰਜ ਜੇਠ ਮਹੀਨੇ ਵਿਚ ਪੂਰਨ ਹੋਯਾ।

ਭੋਗ ਦੇ ਦਿਨ ਕੜਾਹ ਪਰਸਾਦ ਕੇਸਰ ਪੁਸਪ ਧੂਪ ਦੀਪ ਆਨੰਦ ਜੀਦਾ ਪਾਠ ਅਰਦਾਸ ਹੋਈ ਅਰ ਸਰਦਾਰ ਸੁੰਦਰ ਸਿੰਘ ਸਾਹਿਬ ਰਈਸ ਮਜੀਠਾ ਪਰੈਜ਼ੀਡੈਂਟ ਸਿੰਘ ਸਭਾ ਅੰਮ੍ਰਿਤਸਰ ਜੀ ਅਰ ਭਾਈ ਸੰਤਸਿੰਘ ਸਾਹਿਬ ਸਿਕਤਰ ਅਰ ਭਾਈ ਈਸਵਰਸਿੰਘਜੀ ਸਾਹਿਬਮਹੰਤਮਲਵਈਬੁੰਗਾਜੀਦੀ ਹੱਥੀ ( ਗੁਰ ਪੂਜਾ ਬਿਧਿਸਹਿਤ ਕਰੀ ) ॥ ਪੁਨਃਪੁਸਪ ਮਾਲਾਕੰਠਮੈਤਿਲਕ ਮਸਤਕਮੇਉਪਰਵਸੰਤੀ ਦੁਪਟੇ ਸਿਰੋਪਾਵ ਪਹਿਨਾਏ ਅਰ ਇਲਾਇਚੀਆਂ ਸਣੇ ਨਕਦੀ ਮਾਯਾ ਦਾਰੋਗਾ ਯਾਨੀ ਸਾਹਿਬਾਂ ਦੀ ਭੇਟ ਕੀਤੀ ਇਸ ਵੇਲੇ ਭਾਈ ਦੀਪਸਿੰਘ ਜੀ ਗਿਆਨੀ ਮਲਵਈ ਬੁੰਗਾ ਨੈ ਆਪਣੀ ਮਾਯਾ ਨੰਬਰ ਪਹਿਲੇ ਅਰ ਦੂਜੇ ਗਿਆਨੀ ਜੀਦੀ ਹੀ ਭੇਟ ਕਰ ਦਿਤੀ ॥

---

## ਛੀਵਾਂ ਧਿਆਇ

## ਲੇਖਾ ਆਮਦਨੀ ਅਰ ਖਰਚਾਂ ਦਾ

### ਆਮਦਨੀ

੨੨੫) ਭਾਈ ਜੈ ਸਿੰਘ ਆਗਯਾ ਸਿੰਘ ਜੀਦੇ ਪੁਤਰ ਮੰਨਾਸਿੰਘ ਜੀ ਹਕੀਮ।

੨੫) ਭਾਈ ਮਤਾਬ ਸਿੰਘ ਜੀ ਗੁਰਬਖਸਸਿੰਘ ਜੀ ਸਾਹੂਕਾਰਵਾਸੀ ਹਵੇਲੀ ਗ੍ਰਾਮ ਜਿਲਾ ਮਿੰਟਗੁਮਰੀ ਸ਼੍ਰੀਮਾਨ ਗਜਾਨਸਿੰਘ ਜੀ-ਗਜਾਨੀ ਸਾਹਿਬ ਦੇ ( ਮਾਮੇ ਜੀਦੇ ਪੁਤਰ ) ਭਾਈ ਹਨ ॥

੨) ਬਾਬੂ ਮੁਰਾਰੀਸਿੰਘ ਜੀ ਵਾਸੀ ਬਹਾਵਲਪੁਰ।

੧) ਭਾਈ ਜਵਾਹਰਸਿੰਘ ਜੀਸਿਕਤਰ

### ਖਰਚ

੫॥) ਛਪਵਾਈ ਇਸ਼ਤਹਾਰ ਅਕਾਲਪ੍ਰੈਸ ਲਹੌਰ

੧॥) ਇਸ਼ਤਹਾਰ ਭੇਜਣ ਦੀ ਉਜਰਤ ਅਖਬਾਰ ਖਾਲਸਾ ਧਰਮ ਪਰਚਾਰਕ

੨।-) ਟਿਕਟ ਇਸ਼ਤਿਹਾਰ ਸਾਰੀਆਂਸਿੰਘਸਭਾ ਮੈ ਭੇਜੇ।

੧) ਹਰਜਾ ਮੰਜੀ ਸਾਹਿਬਾਂ ੬ ਖਰੀਦੀਆਂਅਰਫੇਰ

੫) ਪਾਲਕੀਆਂ ਪ

## ਆਮਦਨੀ

ਕੌਂਸਲ ਖਾਲਸਾ ਕਾਲਜ ਸ੍ਰੀ ਅਮ੍ਰਿਤ ਸਰ ਜੀ।

੧੦) ਸਰਦਾਰ ਸੇਵਾਸਿੰਘ ਜੀ ਡਿਪਟੀ ਅਰ ਇਨਾਂ ਦੇ ਪੁਤ੍ਰ ਸਰਦਾਰ ਤ੍ਰਿਲੋ ਤਨਸਿੰਘ ਜੀ ਐਮ ਏ।

੫) ਸਰਦਾਰ ਸਾਧੂ ਸਿੰਘਜੀ ਡਿਪਟੀ ਕਨਸਰ ਵੇਟਰ।

੫) ਸਰਦਾਰ ਸੁੰਦਰਸਿੰਘ ਜੀ ਮਜੀਠੀ ਏ ਪ੍ਰੇਜੀਡੈਂਟ ਸਿੰਘਸਭਾ ਅਮ੍ਰਿਤਸਰਜੀ

੨॥) ਬਿਦਹ ਸਰਦੂਲਸਿੰਘ ਗਯਾਨੀ।

੨) ਖਾਲਸਾ ਸਤਸੰਗਤ ਸਭਾ ਸ੍ਰੀ ਅਮ੍ਰਿਤਸਰ ਜੀ।

੧॥) ਭਾਈ ਈਸ਼੍ਵਰਸਿੰਘ ਜੀ ਮਹੰਤਮਲ ਵਈ ਬੁੰਗਾ।

੧॥) ਭਾਈ ਮਖਣਸਿੰਘਜੀ ਹਲਵਾਈ

੧॥) ਭਾਈ ਕਿਸ਼ਨਸਿੰਘ ਰਾਮਸਿੰਘਜੀ ਚਾਵਲਾਂਵਾਲੇ।

੧) ਭਾਈ ਠਾਕਰਸਿੰਘ ਜੀ ਮੁਨਸੀ ਮ ਹਿਕਮਾ ਪੈਦਾਇਸ।

੧) ਭਾਈ ਸਾਮਸਿੰਘਜੀ ਸੰਤ ਵ ਰਾਗੀ

੧) ਭਾਈ ਆਯਾਸਿੰਘ ਜੀ ਰੀਡ।

੧) ਵੀਰਭਾਨ ਭਗਤ ਚਾਵਲਾਂਵਾਲੇ।

੧) ਮਹੰਤ ਧਰਮਦਾਸ ਜੀ ਕਛੀਦੇਸ ਸ ਹਰ ਰੀਦਾਵਾਦ ਦੇ।

੧॥) ਸੋਹਣਸਿੰਘ ਜੀ ਪ੍ਰੇਜੀਡੈਂਦ ਸੰਗਤ ਅਨੰਨਸਿਖੀ।

੨॥) ਭਾਈ ਹਰਨਾਮਸਿੰਘ ਜੀ ਸੌਦਾਗ ਰ ਰਬ!

੧॥) ਰੀਡਾਸਿੰਘ ਜੀ ਜਰਗਰ ਸੁਲਤਾ ਨ ਪਿੰਡੀਏ।

## ਖਰਚ

ਦੀ ਸਵਾਰੀ

੨) ਤਾਰ ਭੇਜੀ ਸਰਬਰਾਹ ਸਾਹਿਬ ਨੂ ਤਰਨਤਾਰਨ ਜੀ ਵਾਪਸੀ।

੧॥) ਪ੍ਰਸਾਦ ਅਰੰਭ ਸਮੈ

੧) ਅਰਦਾਸ ਤਖਤ ਸਾਹਿਬ ਜੀ॥

੧) ਰਾਗੀਵੱਡੇ।

੨॥) ਪਰਚੂਨ ਹੜਤਾਲਸਿਪੀ ਆਂਫੂਲਧੂਪ ਨਰਸਿੰਗੇ ਵਾਲਾ ਤਖਤ ਸਾਹਿਬਜੀਦਾ ਸਨਾਨ ਟਿਕੜੀਆਂ ਆਦਿ।

੨) ਵਾਜਾ ਅੰਗ੍ਰੇਜੀ।

੩॥) ਤਸਵੀਰ ਉਤਰਵਾਉਣ ਵੇਲੇ ਕੜਾਹ ਪ੍ਰਸਾਦਅਰਦਾ ਸਅਰ ਫਰਾਸ।

੬੮॥) ਖਰਚਸੇਵਾਸਧਕਾਨਸਾ ਵਟ ਸੰਮਤ ੧੯੫੨

੩੪॥)॥ ਖਰਚ ਭਾਦਰੋਂ।

੩੧।≡)॥ ਖਰਚ ਅਸੂ ਮਹੀਨੇ ਵਿਚ॥

੨੪-)। ਖਰਚ ਮਹੀਨੇਕਤਕ

੨੬।।।) ਖਰਚਮਹੀਨਾਮਘਰ ਸੋ।

੨੫।≡)ਖਰਚਮਹੀਨੇਪੋਹਵਿਚ

੨੬॥) ਖਰਚ ਮਹੀਨਾ ਮਾਘ

੧੮) ਗਯਾਨੀ ਸਾਹਿਬਾ ਦੀ ਭੇਟ ਰੋਕ॥

੪-) ਦੁਪਟੇ ੬ਕੜਾਹ ਪ੍ਰਸਾਦ ਕੇਸਰਮੋਤੀਏ ਦੀਆਂ ਮਾਲਾ

## ਆਮਦਨੀ

੧) ਸੰਤਸਿੰਘ ਜੀ ਗ੍ਰੰਥੀ ਸਿਕਤਰ ਸਿੰਘਸਭਾ ।

੨) ਬਾਬੂ ਅਤਰ ਸਿੰਘ ਜੀ ਵਕੀਲ ਵ ਸਿਕਤਰ ਖਾਲਸਾ ਦੀਵਾਨ ।

੧।) ਸੁੰਦਰਸਿੰਘ ਜੀ ਮਨਚਿੰਦੇ ਖਜਾਨਚੀ ਸਿੰਘਸਭਾ ।

੩।।) ਮੰਨਾਸਿੰਘ ਜੀ ਸੰਤੋਖਸਿੰਘ ਜੀ ਹਕੀਮ

੧) ਬਾਬੂ ਨਰੈਣਸਿੰਘ ਜੀ ਮਾਸਟਰ

੨) ਖਾਲਸਾ ਭਜਨ ਮੰਡਲੀ

[illegible]) ਸੇਵਾ ਸਿੰਘ ਜੀ ਸਿ. ਖ. ਆ.

।=) ਮੂਲਸਿੰਘ ਠਾਕਰਸਿੰਘ ਚਾ

।=) ਧਰਮਸਿੰਘ ਜੀ ਸਿ - ਸੰ · ਲੂ

।=) ਸ਼ੇਰਸਿੰਘ ਜੀ ਨਿਸ਼ਾਨਚੀ

-) ਠਾਕਰਸਿੰਘ ਜੀ ਜੜੀਏ

-) ਮਹੰਤ ਅਮੀਰਸਿੰਘ ਜੀ

-) ਮਤਾਬਸਿੰਘ ਜੀ ਪ੍ਰੇਮੀ

=)।। ਕਰਮਸਿੰਘ ਜੀ ਸੋਧਕ

[illegible]) ਜੈ ਦਯਾਲਸਿੰਘ ਜੀ ।।

[illegible]) ਜੁਆਲਾਸਿੰਘ ਜੀ ਆ.

ਜੋੜ ੩੦੫।-)।।

## ਖਰਚ

ਰੰਗ ਦੁਪਟਿਆਂਨੂੰ

੪੩-)।। ਭੋਗਦੇ ਉਤਸਵਮੇ ਖਰਚਹੋਏ ੬ ਫਗਣਜਿਸਦਾਵੇਰਵਾਏਹਹੈ

੧) ਅਰਦਾਸ ਤਖਤ ਸਾਹਬ

੧) ਕੜਾਹਪ੍ਰਸਾਦ ।

੫।) ਪਾਲਕੀਆਂ ।

।।।) ਅੰਗ੍ਰੇਜੀਵਾਜਾ ।

੧) ਰਾਗੀ ।

੨) ਅਰਦਾਸ ਭੋਗ ਵੇਲੇ ।

੧) ਕੜਾਹਪ੍ਰਸਾਦਦੀਕਰਾਈ

।।=) ਸਾਫੇਕੜਾਹਪ੍ਰਸਾਦਪਰ ।

-)।। ਦੁਧ ।

।।) ਪਰੇਮਸਿੰਘ ਚਪਰਾਸੀ ।

੮।-) ਰੁਮਾਲ ਹਥੀ ਸੋਹਣ ਸਿੰਘ ਜੀ ।

੧੮।।।) ਰਸਦਕੜਾਹਪ੍ਰਸਾਦ

੨।) ਕੇਸਰ ਅਰ ਘਿਓ ਅਖੰਡਪਾਠਦੀ ਜੋਤ ।

।।) ਤਰਨ ਤਾਰਨ ਜੀਦੇ ਗ੍ਰੰਥੀ ਨੂ ਅਸਵਾਰੇ ਸਾਹਿਬ ਦੀ ਭੇਟ ।

-) ਲੇਵੀ ਇਸ਼ਤਿਹਾਰਾਂ ਲਉਣ ਨੂ ।

੨੦।-) ਹੋਰ ਖਰਚ

।)।। ਸਯਾਹੀ ਖਰਚ ਸੋਧਾਈ ਮੇਂ ੧੦ ਸਾਵਣ—

।੩) ਹੜਤਾਲ ਸਯਾਹੀ ੨੪ ਭਾਦਰੋਂ ।

।-)। ਕਾਗਜ ਖਰਚ ਹੋਏ ਪਰਚੂਨੀ ।

੧।) ਕੜਾਪਰਸਾਦਗੁਰਪੁਰਬ

## ਖਰਚ

ਦਸਹਰਾ ੧੪ ਅਸੂ ।
੧।।) ਦੀਪਮਾਲਾ ਦੇ ਦਿਨ
ਮਿਠਾਈ ਵਰਤਾਈ ।
੧।) ਗੁਰਪੁਰਬ ਕਤਕ ਸੁਦੀ
ਪੂਰਨਮਾਸ਼ੀ
੧।) ਗੁਰਪੁਰਬ ਪੋਹ ਸੁਦੀ
ਸਤਮੀ ।
੧।) ਗੁਰਪੁਰਬੀ ਬਸੰਤ
ਖੋਲਨ ਦਾ
੧੨।।।) ਤੇਲਦੇਕਨਸਤਰ ੪।।

੩੦੧।।। ਜੋੜ

# ਧੰਨਵਾਦ

( ੧ ) ਸਦਾ ਸਹਾਇਕ ਸੱਦਾ ਸੁਖਦਾਇਕ ਸਭ ਵਡਿਆਈਆਂ ਅਰਧੰਨਵਾਦ ਦੇ ਜੋਗ ਹੈਂ ਅਕਾਲਪੁਰਖ ਪਰਮੇਸਵਰ ਅਰ ਸ੍ਰੀ ਸਤਿਗੁਰੂ ਮਹਾਰਾਜ ਜਿਨਾਂਦੀ ਕ੍ਰਿਪਾ ਨਾਲ ਆਰੋਗਯਤਾ ਸੁਮਤ ਅਰ ਬੁਧੀ ਵਿਦਿਆ ਮਿਲੀ ਜੋ ਏਹ ਸੁਭ ਕਾਰਜ ਪੂਰਨ ਹੋਯਾ ।

( ੨ ) ਜਿਨਾਂ ਜਿਨਾਂ ਉਪਕਾਰੀ ਧਰਮਾਤਮਾਂ ਨੇ ਤਨ ਵਾ ਮਨ ਵਾ ਧਨ ਕਰਕੇ ਸਹਾਇਤਾ ਦਿਤੀ ਅਰ ਹੁਣ ਬੀ ਦੇ ਰਹੇ ਹਨ ਓ ਬੀ ਧੰਨਵਾਦ ਦੇ ਜੋਗ ਹਨ ਉਨਾਂ ਦੇ ਨਾਮ ਨਾਮੀ ਏਹ ਹਨ ।।

( ੧ ) ਮੈਂਬਰਾਨ ਖਾਲਸਾ ਦੀਵਾਨ ਸ੍ਰੀ ਅਮ੍ਰਿਤਸਰ ਜੀ ਸਮੇਤ ਸਿਕਰਟਰੀ ਬਾਬੂ ਤੇਜਾ ਸਿੰਘ ਜੀ ਸਾਹਿਬ ਵਕੀਲ ਦੇ ।

( ੨ ) ਮੈਂਬਰਾਨ ਸਿੰਘਸਭਾ ਸ੍ਰੀ ਅਮ੍ਰਿਤਸਰ ਜੀ ਸਮੇਤ ਸਿਕ੍ਰਟਰੀ ਭਾਈਸੰਤ ਸਿੰਘ ਸਾਹਿਬ ਰੰਗੀ ਦੇ ਮੀਰ ਮੁਨਸ਼ੀ ਜੀਦੇ ।

( ੩ ) ਸਰਦਾਰ ਬਹਾਦਰ ਸਰਦਾਰ ਅਰਜਨਸਿੰਘ ਸਾਹਿਬ ਸਰਬਰਾਹ ਸੇਵਾ

ਸ੍ਰੀ ਦਰਬਾਰ ਸਾਹਿਬ ਜੀ ਅਮ੍ਰਿਤਸਰ ਜੀ ਜੋ ਹਰ ਵੇਲੇ ਸਹਾਇਤਾ ਦਿੰਦੇ ਰਹੇ
(੪) ਪੁਜਾਰੀ ਸਾਹਿਬਾਨ ਤਖਤ ਅਕਾਲ ਬੁੰਗਾ ਸਾਹਿਬ ਅਾਰ ਨਿਜਕਰਕੇ ਭਾਈ ਗੋਪਾਲਸਿੰਘ ਜੀ ਜਿਨਾਂ ਦੀ ਕ੍ਰਿਪਾ ਨਾਲ ਅੱਠ ਮਹੀਨੇ ਸੇਵਾਦੇ ਅਰਭੋਗ ਦਾ ਉਤਸਾਹ ਸੁਖ ਅਰ ਸਾਂਤਿ ਨਾਲ ਸਮਾਪਤਿ ਹੋਯਾ।

(੫) ਸਰਦਾਰ ਸੁੰਦਰਸਿੰਘ ਸਾਹਿਬ ਰਈਸ ਮਜੀਠਾ ਪ੍ਰੈਜੀਡੈਂਟ ਸਿੰਘ ਸਭਾ ਇਹ ਬੀ ਸਮੇ ੨ ਪਰ ਸਹਾਇਤਾ ਦਿੰਦੇ ਰਹੇ।

(੬) ਭਾਈ ਈਸ੍ਰਰਸਿੰਘ ਜੀ ਸਾਹਿਬ ਮਹੰਤ ਮਲਵਈ ਬੁੰਗਾ ਜੋ ੧੦ ਮਹੀਨੇ ਤਕ ਸੋਧਕ ਸਭਾਮੈ ਹਰ ਸੰਗ੍ਰਾਂਤ ੧) ਦਾ ਕੜਾਹ ਪ੍ਰਸਾਦ ਭੇਜਦੇ ਰਹੇਅਰ ਇਨਾਂ ਦੇ ਪ੍ਰੇਮ ਨਾਲ ਚਾਰ ਮਹੀਨੇ ਮਲਵਈ ਬੁੰਗੇ ਵਿਖੇ ਬੈਠਕੇ ਗਯਾਨੀ ਸਾਹਿਬ ਸੰਮਤੀ ਦਿੰਦੇ ਰਹੇ ਅਰ ਇਥੇ ਫਰਸ਼ ਆਦਿਕ ਸਾਰੀ ਟਹਿਲ ਇਨਾਂ ਦੀ ਵੱਲੋਂ ਹੀ ਹੁੰਦੀ ਰਹੀ।

(੭) ਭਾਈ ਆਗਯਾਸਿੰਘ ਜੀ ਹਕੀਮ ਦੇ ਸਪੁਤਰ ਮੰਨਾਸਿੰਘਜੀ ਜਿਨਾਂਨੇ ੨੨੫) ਰਕਮ ਧਰਮਕਾਰਜ ਮੈਂ ਲਗਾਈ ਅਰ ਅਗੇ ਹੋਰ ਖਰਚ ਲਾਉਣ ਨੂ ਤਿਆਰ ਹਨ।ਅਰ ਇਸ ਰਪੋਟ ਛਾਪਣ ਦਾ ਖਰਚਭੀ ਦਿਤਾ।

(੮) ਸਮੂਹ ਸੰਗਤ ਸਤਿਗੁਰੂ ਕੀ ਖਾਲਸਾ ਜੀ ਗੁਣੀ ਗਯਾਨੀ ਜੋ ਹੁਣ ਆਪੋ ਆਪਣੀ ਸੰਮਤੀ ਦੇਕੇ ਇਸ ਕਾਰਜ ਨੂ ਪੂਰਾ ਕਰਵਾਉਣ।

(੯)–ਮੇਂਬਰਾਨ ਖਾਲਸਾ ਸਤਸੰਗਤ ਸਭਾ ਜੋ ਕਈ ਸਾਹਿਬ ਪ੍ਰੇਮ ਨਾਲ ਸੋਧਕ ਰਹੇ ਅਰ ਅਰੰਭ ਅਰ ਭੋਗ ਦੇ ਸਮੇ ਦੇ ਉਤਸਾਹ ਇਸੇ ਸਭਾ ਦੀਆਂ ਭਜਨ ਮੰਡਲੀਆਂ ਨੇ ਸੋਭਨੀਕ ਕੀਤੇ॥

ਲੇਖਕ ਬੰਦਾ ਸਰਦੂਲਸਿੰਘ ਗਯਾਨੀ

ਪ੍ਰਗਟ ਹੋਵੇ ਜੋ ੧ ਹਾੜ ਸੰਮਤ ੧੯੫੨ ਸੇ ਸਾਵਣ ਸੰਮਤ ੧੯੫੩ ਤਕ ਦਸਮ ਪਾਤਸ਼ਾਹੀ ਗ੍ਰੰਥ ਸਾਹਿਬ ਜੀ ਦੀ ਸੋਧਾਈ ਤਖਤ ਸ੍ਰੀ ਅਕਾਲ ਬੁੰਗਾ ਸਾਹਿਬ ਅਤੇ ਮਲਵਈ ਬੁੰਗਾ ਦੇ ਮਕਾਨਾ ਮੈ ਹੋਈ, ਅਰ ਫੇਰ ੩੧ ਭਾਦ੍ਰੋਂ ਸੰਮਤ ੧੯੫੪ ਤਕ ਰਪੋਟ ਛਪਣੇ ਤਕ ਦੀ ਹੋਈ, ਇਸ ਦੇ ਪਰੂਫਸੀਟ ਸੋਧਣੇ ਮੇਂ ਭੀ ਅਤਿ ਪਰਿਸ੍ਰਮ ਹੋਯਾ, ਪਹਿਲੇ ੩੦੧)॥। ਥੋਂ ਵਖਰੀ ਰਕਮ ੩੦੦) ਇਸ ਦੇ ਛਪਣੇ ਮੇਂ ਹੋਰ ਭਾਈ ਮੰਨਾ ਸਿੰਘ ਸਾਹਿਬ ਹਕੀਮ ਸਿਕਤਰ ਗੁਰਮਤ ਗ੍ਰੰਥ ਪ੍ਰਚਾਰਕ ਸਭਾ ਨੇ ਖਰਚ ਕੀਤੀ ਹੈ

ਹੁਣ ਇਹ ਰਪੋਟ ਗੁਰਮਤ ਦੇ ਗ੍ਯਾਨੀ ਵਾ ਪੰਥ ਦੇ ਮੁਖੀ ਰਾਜੇ ਮਹਾਰਾਜੇ ਸਰਦਾਰ ਸਾਹੂਕਾਰ ਬੁਧਿਮਾਨ ਵਿਦ੍ਵਾਨ ਇਤਯਾਦ ਪਦਵੀਆਂ ਵਿਚੋਂ ਉਚਿਤ ਸਮਝ ਕੇ ਆਪ ਦੀ ਸੇਵਾ ਵਿਚ ਭੇਜੀ ਹੈ, ਆਪ ਗੁਰੂ ਕੀ ਸੇਵਾ ਅਰ ਆਉਣ ਵਾਲੀ ਸਿੱਖਾਂ ਦੀ ਸੰਤਾਨ ਪੁਰ ਉਪਕਾਰ ਕਰਨਾ ਬਿਚਾਰ ਕੇ ਆਪਣੀ ਵਿਦਯਾ ਸਫਲ ਕਰੋ ਅਤ ਇਸ ਨੂੰ ਧਯਾਨ ਨਾਲ ਪੜ ਕੇ ਇਸਦੇ ਹਰੇਕ ਪਤ੍ਰੇ ਦੇ ਪਿਛਲੇ ਕਾਲਮ ਵਿਚ ਅਪਣੀ ਸੰਮਤੀ ਹਰੇਕ ਸਤਰ ਅਗੇ ਲਗਾਕੇ ੧ ਪੋਹ ਸੰਮਤ ੧੯੫੪ ਤਕ ਭਾਈ ਮੰਨਾ ਸਿੰਘ ਜੀ ਹਕੀਮ ਸਿਕਤਰ ਗੁਰਮਤ ਗ੍ਰੰਥ ਪ੍ਰਚਾਰਕ ਸਭਾ ਸ੍ਰੀ ਅਮ੍ਰਿਤਸਰ ਪਾਸ ਘੰਟਾਘਰ ਦੇ ਨਾਮ ਭੇਜ ਦਿਓ—ਆਈਆਂ ਹੋਇਆਂ ਰਾਵਾਂ ਪਰ ਬੀਚਾਰ ਹੋਕੇ ਫੇਰ ਇਕ ਆਸਵਾਰਾ ਸਾਹਿਬ ਸੁਧ ਕਰਕੇ ਤਖਤ ਸ੍ਰੀ ਅਕਾਲ ਬੁੰਗਾ ਸਾਹਿਬ ਜੀ ਪਰ ਬਿਰਾਜਮਾਨ ਕੀਤਾ ਜਾਵੇਗਾ ਅਰ ੧ ਸਿਕਤਰ ਪਾਸ ਰਹੇਗਾ ਜਿਸ ਥੋਂ ਪ੍ਰੇਮੀ ਪੁਰਸ਼ ਸੁੱਧ ਪਾਠ ਕਰਨ ਗੇ ਅਰ ਦੇਖ ਲੈਣ ਗੇ ਅਰ ਹੋਰ ਆਸਵਾਰੇ ਸਾਹਿਬ ਸੋਧ ਸਕਣ ਗੇ ਅਰ ਸਤਿਗੁਰੂ ਦੀ ਸੁੱਧ ਬਾਣੀ ਦਾ ਪ੍ਰਚਾਰ ਹੋਵੇਗਾ

ਲੇਖਕ

ਸਰਦੂਲ ਸਿੰਘ ਗਯਾਨੀ

# ਫੈਰਿਸਤ ਗੁਰਮਤ ਗ੍ਰੰਥ ਪ੍ਰਚਾਰਕ ਸਭਾ ਸ੍ਰੀ ਅੰਮ੍ਰਿਤਸਰ ਜੀ ਦੇ ਪੁਸਤਕਾਂ ਦੀ

(੧) ਗੁਰੂ ਪ੍ਰੀਖਯਾ )॥

(੨) ਖਾਲਸਾ ਮਨ ਮੋਦਕ )॥

(੩) ਗੁਰਮਤ ਸਿਧਾਂਤ ਵ ਪੰਚਾਂਗ ਵ ਪ੍ਰਸਨਾਵਲੀ ਦੇ ਉਤਰ )॥

(੪) ਥਿਤੋਂਵਾਰ ਬਾਰਹਮਾਹ )।

(੫) ਗੁਰ ਸਿੱਖਾਂ ਦੇ ਨਿਤਯ ਕਰਮ )।

(੬) ਗੁਰਪੁਰਬ ਪ੍ਰਕਾਸ਼ ≡)

(੭) ਸਰਧਾ ਪੂਰਨ ਸੁੱਧ ਬਾਣੀ ਸਮੇਤ ॥)

(੮) ਗੁਰ ਬਿਲਾਸ ਦਸਮ ਪਾਤਸਾਹ ਦਾ ਕ੍ਰਿਤ ਭਾਈ ਸੁਖਾ ਸਿੰਘ ੧॥)

(੯) ਯਾਤ੍ਰਾ ਹਜੂਰ ਅਬਚਲਨਗਰ ਸਾਹਿਬ ਜੀ ਦੀ )॥।

(੧੦) ਗੁਰ ਪਰਨਾਲੀ ਵਿਦਯਾਰਥੀਆਂ ਦੇ ਕੰਠ ਕਰਨਵਾਲੀ )।

(੧੧) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ ਦੀ ਵਿਧੀ )

(੧੨) ਸੱਦ ਸਿਧਾਂਤ =)

(੧੩) ਰਪੋਟ ਦਸਮ ਗ੍ਰੰਥ ਸਾਹਿਬ ਜੀ ਦੀ ਸੋਧਾਈ ਦੀ ॥)

(੧੪) ਗੁਰੂ ਮਹਿਮਾਪ੍ਰਕਾਸ ਅਤਿ ਸੁੰਦਰ ਕਵਿਤਾ ।-)

ਨੋਟ—ਇਹ ਸਭ ਪੁਸਤਕ ਸਿਕਤ੍ਰ ਸਭਾ ਪਾਸੋਂ ਨਕਦ ਕੀਮਤ ਯਾ ਵੈਲਯੂਪੇਬਲ ਦੁਆਰਾ ਮਿਲ ਸਕਦੇ ਹਨ

ਨੋਟ—ਡਾਕ ਮਾਹਸੂਲ ਜ਼ਿੰਮੇ ਖਰੀਦਾਰ ਜਵਾਬ ਵਾਸਤੇ ਵਾਪਸੀ ਕਾਰਡ ਭੇਜੋ

ਪਤਾ—ਅੰਮ੍ਰਿਤਸਰ ਘੰਟੇਘਰ ਪਾਸ ਮੀਨਾਸਿੰਘ ਹਕੀਮ ਸਿ: ਸਭਾ